ਅਸੀਂ ਇਹ ਗੱਲਾਂ ਸੁਣ ਸੁਣ ਆਪ ਆਪਣੀਆਂ ਕੋਠੀਆਂ ਵਿਚ ਤੜੇ ਹੋਏ ਲੁਛਦੇ ਹਾਂ ਅਤੇ ਲੁਛ ਲੁਛ ਲੂਹਰੀਆਂ ਲੈ ਰਹੇ ਹਾਂ ਪਰ ਸਾਡੀ ਵਾਹ ਕੋਈ ਨਹੀਂ ਜਾਂਦੀ। ਅੱਛਾ ਵੀਰੋ! ਆਪਣੀ ਫਸੀ ਆਪ ਨਿਬੇੜੋ। ਤੁਹਾਡਾ ਗੁਰੂ ਰਖਵਾਲਾ ਹੈ। ਹੋਰ ਏਥੇ ਤੁਹਾਡਾ ਕੌਣ ਹੈ! ਸਾਰੇ ਥੋਡੀ ਜਾਨ ਦੇ ਵੈਰੀ ਬਣੇ ਹੋਏ ਹਨ। ਡਾਕਟਰਾਂ, ਕੰਪੋਡਰਾਂ ਨੂੰ ਸਖਤ ਹੁਕਮ ਦਿਤਾ ਗਿਆ ਕਿ ਇਨ੍ਹਾਂ ਦੇ ਨੇੜੇ ਨਾ ਢੁਕੋ ਅਤੇ ਕੋਈ ਦਵਾ ਮਲ੍ਹਮ ਪੱਟੀ ਮਤ ਕਰੋ। ਭੁੱਖੇ ਤਿਹਾਏ ਅੰਦਰ ਜਾਨ ਤੋੜ ਰਹੇ ਹਨ। ਕੋਲ ਠੰਡੇ ਪਾਣੀ ਦੀ ਘੜੀ ਭੀ ਕੋਈ ਅੰਦਰ ਨਹੀਂ ਰਹਿਣ ਦਿਤੀ ਮਤੇ ਪਾਣੀ ਦਾ ਘੁੱਟ ਨਾ ਪੀ ਲੈਣ। ਆਪੇ ਸਹਿਕ ਸਹਿਕ ਕੇ ਮਰ ਜਾਣਗੇ। ਜਰਵਾਣਿਆਂ ਨੇ ਇਸ ਬਿਧ ਹੀ ਇਨ੍ਹਾਂ ਨੂੰ ਮਾਰਨਾ ਮਥਿਆ ਹੋਇਆ ਸੀ। ਪਰ –

*'ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ'*
*(ਪੰਨਾ 961)*

*'ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ॥' (ਪੰਨਾ 1139)*

*'ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ ਆਵਧਹ॥*
*(ਪੰਨਾ 1354)*
*ਅਹੋ ਜਸ ਰਖੇਣ ਗੋਪਾਲਹ ਨਾਨਕ ਰੋਮ ਨ ਛੇਦਤੇ॥'*

ਬੜੀ ਲੰਮੀ ਚੌੜੀ ਵਿਥਿਆ ਹੈ, ਕੀ ਕੀ ਵਰਣੀਏ। ਬੜਾ ਵਿਸਥਾਰ ਹੋ ਜਾਏਗਾ, ਟੂਕ ਮਾਤ੍ਰ ਹੀ ਦਸਦੇ ਹਾਂ। ਦੂਜੇ ਦੋਈ ਉਦਿਆਨ ਬੀਆਬਾਨੀ ਸਾਥੀ ਭੀ ਫੜੇ ਹੋਏ ਆ ਗਏ। ਉਨ੍ਹਾਂ ਉਤੇ ਇਦੂੰ ਭੀ ਵਧੇਰੇ ਕੁਟਾਈ ਹੋਈ, ਇਹ ਭੀ ਅਧ-ਮੋਏ ਕਰਕੇ ਅੰਦਰ ਸਿਟ ਦਿਤੇ। ਹੁਣ ਸੁਣੋ ਸਾਡੀ ਵਿਥਿਆ। ਹਰਨ ਹੋਣ ਵਾਲੇ ਦਿਨ ਸਾਰਾ ਦਿਨ ਹੀ ਸਾਨੂੰ ਨਾ ਕਿਸੇ ਨੇ ਖੋਲ੍ਹਿਆ, ਨਾ ਖਾਣ ਪੀਣ ਨੂੰ ਦਿਤਾ। ਨਾ ਕਿਸੇ ਕੋਠੀਆਂ ਅੰਦਰੋਂ ਰਾਤ ਦਾ ਟੱਟੀ ਪਿਸ਼ਾਬ ਕਢਾਇਆ। ਪਰ ਸਾਨੂੰ ਆਪਣੇ ਫਾਕੇ ਕੜਾਕੇ ਯਾ ਅੰਦਰ ਤੜੇ ਰਹਿਣ ਦਾ ਕੁਛ ਫਿਕਰ ਨਾ। ਸਾਨੂੰ ਤਾਂ ਸਾਥੀਆਂ ਦੇ ਦੁਖ ਸਹੰਮੀਆਂ ਦਾ ਸਹਿੰਸਾ ਤੋੜ-ਤੋੜ ਖਾਵੇ। ਅੰਦਰ ਬੈਠੇ ਹੀ ਕਚੀਚੀਆਂ ਲਈਏ। ਅਸਾਡੇ ਨਿਕਟ ਕੋਈ ਨਾ ਆਵੇ। ਦੂਰ ਦੂਰ ਹੀ ਕੋਠੀਆਂ ਦੇ ਅੱਗੇ ਪਿਛੇ ਚਾਰ ਚੁਫੇਰੇ ਪਹਿਰੇ ਅੱਗੇ ਨਾਲੋਂ ਭੀ ਕਰੜੇ ਲਗਾ ਛੱਡੇ ਹੋਏ, ਕਿਉਂਕਿ ਜੇਲ੍ਹ ਵਾਲਿਆਂ ਨੂੰ ਖਤਰਾ ਸੀ ਮਤੇ ਬਾਹਰ ਨਠੜੇ ਸਿੰਘ ਅੰਦਰਲਿਆਂ ਨੂੰ ਕੱਢ ਕੇ ਨਾ ਲੈ ਜਾਣ। ਜੇਲ੍ਹ ਬੁਰਜ ਉਤੇ ਭੀ ਭਰੀਆਂ ਬੰਦੂਕਾਂ ਦੇ ਪਹਿਰੇ, ਫਸੀਲ ਬੁਰਜ ਉਤੇ ਭੀ ਸੰਗੀਨੀ ਪਹਿਰੇ। ਇਸ ਸਾਕੇ ਦੀਆਂ ਤਾਰ ਖਬਰਾਂ ਚਾਰ ਚੁਫੇਰੇ ਫਿਰ ਗਈਆਂ। ਦੂਜੇ ਦਿਨ ਹੀ ਕਲਕੱਤੇ ਦੇ ਸਟੇਟਸਮੈਨ (Statesman) ਪੱਤਰ ਵਿਚ A daring deed (ਦਲੇਰੀ ਵਾਲਾ ਕਾਰਨਾਮਾ) ਦੀ ਸੁਰਖੀ ਹੇਠ ਇਸ ਜੇਲ੍ਹ ਦਾ ਹਰਨ ਸਾਕੇ ਦਾ ਹਾਲ ਛਪ ਗਿਆ ਅਤੇ ਦੂਸਰੇ ਦਿਨ ਹੀ ਆਥਣ ਨੂੰ ਆਈ. ਜੀ. (ਜਰਨੈਲ) ਹੋਰੀਂ ਖਫ਼ਾ ਖੂਨ ਹੋਏ ਆਣ ਪਹੁੰਚੇ। ਆਉਣ ਸਾਰ ਹੀ ਸੜੇ ਬਲੇ ਨੇ ਬੜੇ ਬੜੇ ਸਖ਼ਤ ਹੁਕਮ ਚਾੜ੍ਹੇ। ਪਹਿਲੀ ਸੱਟ ਹੀ ਸਾਰਿਆਂ ਦੇ ਬੇੜੀਆਂ ਡੰਡੇ ਵਾਲੀਆਂ ਪੁਆ ਦਿਤੀਆਂ ਅਤੇ ਸੁੱਕੀਆਂ ਸੜੀਆਂ ਰੋਟੀਆਂ ਸਭ ਨੂੰ ਦੇਣ ਦਾ ਹੁਕਮ ਲਾ ਦਿਤਾ। ਸਾਰਿਆਂ ਦੇ ਸਾਫੇ ਖੋਹ ਲਏ। ਰਾਤ ਨੂੰ ਤੇੜ ਕਛਹਿਰੇ ਬਿਨਾਂ ਸਾਰੇ ਕਪੜੇ ਲੁਹਾ ਕੇ ਲੈ ਜਾਣ ਦਾ ਦਸਤੂਰ ਬੰਨ੍ਹ ਦਿਤਾ। ਗੁਟਕੇ ਧਾਰਮਿਕ ਪੁਸਤਕਾਂ ਸਭ ਵਾਪਸ ਲੈ ਲਈਆਂ ਅਤੇ ਪੁਲੀਟੀਕਲ ਕੈਦੀਆਂ ਵਾਲੇ ਸਭ ਹਕੂਕ ਬੰਦ ਕਰ ਦਿਤੇ। ਗੱਲ ਕੀ ਜੋ ਕਰੜਾਈਆਂ ਹੋ ਸਕੀਆਂ ਸੋ ਕੀਤੀਆਂ। ਹੁਕਮ ਚਾੜ੍ਹ ਚੂੜ੍ਹ ਕੇ ਪੰਜਾਬੀ ਕੋਠੀਆਂ ਦੀ ਰੋਂਦ ਕਰਨ ਚੜ੍ਹ ਪਿਆ। ਫਿਰਦਾ ਫਿਰਦਾ ਮੇਰੀ ਕੋਠੀ ਅੱਗੇ ਆਣ ਖਲੋਇਆ। ਬੜਾ ਲੋਹਾ ਲਾਖਾ ਹੋਇਆ। ਗੁੱਸੇ ਨਾਲ ਸਿਰ ਤੋਂ ਪੈਰਾਂ ਤਾਈਂ ਕੰਬੇ। ਮੇਰੇ ਵਲ ਗਹਿਰੀ ਕਹਿਰੀ ਨਿਗ੍ਹਾ ਨਾਲ ਵੇਖ ਕੇ ਅਤੇ ਤਾਮ-ਤੜੂਕ ਹੋ ਕੇ ਬੋਲਿਆ, ਇਸ ਦਾ ਆਪਣੇ ਹੱਥੀਂ ਰੋਟੀ ਪਕਾਉਣ ਦਾ ਖਾਸ ਅਧਿਕਾਰ ਜੋ ਇਸ ਨੂੰ ਮਿਲਿਆ ਹੋਇਆ ਸੀ ਅੱਜ ਤੋਂ ਬੰਦ! ਮੈਂ ਆਖਿਆ! 'ਕਰੇ ਕੋਈ ਤੇ ਭਰੇ ਕੋਈ? ਮਹਿੰ ਭੀ ਕਾਲੀ ਤੇ ਭੇਡ ਭੀ ਕਾਲੀ? ਚੰਗਾ ਨਿਆਉਂ ਇਨਸਾਫ ਹੈ?'

ਆਈ. ਜੀ. – ਹਾਂ ਭਾਈ ਜੀ! ਇਕ ਮਹਿੰ ਲਿਬੜੀ ਸਾਰਿਆਂ ਨੂੰ ਲਿਬੇੜ ਦਿੰਦੀ ਹੈ ਪਰ ਏਥੇ ਤਾਂ ਤੂੰ ਹੀ ਸਾਰਿਆਂ ਦਾ ਸਰਗਨਾ ਹੈਂ। ਤੇਰੇ ਇਸ਼ਾਰੇ ਨਾਲ ਹੀ ਸਾਰੇ ਭੱਜੇ ਹਨ।

ਦਾਸ – ਤਾਂ ਮੈਂ ਕਿਉਂ ਨਾ ਭੱਜਿਆ?

ਆਈ. ਜੀ. – ਤੂੰ ਭੱਜ ਨਹੀਂ ਸਕਿਆ। ਤੈਨੂੰ ਖੋਲ੍ਹਣ ਆਏ ਸਨ ਪਰ ਤਾਲਾ ਖੁਲ੍ਹ ਨਹੀਂ ਸਕਿਆ। ਚਾਬੀਆਂ ਦਾ ਗੁੱਛਾ ਗਲਤ ਹੱਥ ਵਿਚ ਆ ਗਿਆ, ਨਹੀਂ ਤਾਂ ਤੈਂ ਭੀ ਪੱਤਰਾ ਵਾਚਣਾ ਸੀ।

ਇਕ ਸਿਪਾਹੀ – ਨਹੀਂ ਹਜ਼ੂਰ! ਉਹ ਤਾਂ ਤਾਲਾ ਭੰਨਣ ਲੱਗੇ ਸਨ ਪਰ ਸਾਧੂ ਨੇ ਅੰਦਰੋਂ ਆਖਿਆ ਜਾਓ ਟਕਰਾਂ ਨਾ ਮਾਰੋ, ਆਪੋ ਆਪਣੀਆਂ ਕੋਠੀਆਂ ਨੂੰ ਵਾਪਸ ਚਲੇ ਜਾਓ।

ਆਈ. ਜੀ. – ਨਹੀਂ! ਨਹੀਂ!! ਅਲਾਰਮ ਹੋ ਗਿਆ ਨਹੀਂ ਤੋਂ ਇਸ ਕੋ ਜ਼ਰੂਰ ਲੇ ਜਾਨਾ ਥਾ! ਹਮ ਕੋ ਪੱਕਾ ਸਬੂਤ ਮਿਲਾ ਹੈ, ਜੋ ਕੁਛ ਹੂਆ ਹੈ ਇਸ ਕੀ ਹਦਾਇਤ ਅੰਦਰ ਹੀ ਹੂਆ ਹੈ।

ਦਾਸ – ਪੱਕਾ ਸਬੂਤ ਆਪ ਦੇ ਪਾਸ ਕੁਛ ਨਹੀਂ। ਵਧਾਵਾ ਰਾਮ ਨੇ ਹੀ ਵਾਧੂ ਭਰਮ ਪਾ ਦਿਤਾ ਹੈ। ਹੁਣ ਤੁਸੀਂ ਭੂਹੇ ਹੋਏ ਵੇ ਹੋ, ਜਦੋਂ ਠੰਡੇ ਹੋਵੋਗੇ ਤਾਂ ਆਪੇ ਸੂਝ ਆ ਜਾਊ। ਸੱਚ ਨੇ ਓੜਕ ਨਿਤਰ ਕੇ ਰਹਿਣਾ ਹੈ ਪਰ ਦਾਣਾ ਬੰਦ ਕਰੋ। ਏਥੇ ਤਾਂ ਸਬਰ ਹੀ ਹੈ, ਦਾਤਾਰ ਰਾਜ਼ਿਕ ਆਪੇ ਸਾਰ ਲਵੇਗਾ। ਅਫਸੋਸ ਹੈ ਤਾਂ ਆਪ ਦੇ ਨਿਆਉਂ ਇਨਸਾਫ ਉਤੇ ਹੈ ਜੋ ਆਪ ਨੇ ਸਾਡੇ ਸਾਥੀ ਮਜ਼ਲੂਮਾਂ ਉਤੇ ਵਰਤਿਆ ਵਰਤਾਇਆ। ਉਹ ਭੱਜ ਗਏ ਉਨ੍ਹਾਂ ਕਸੂਰ ਕੀਤਾ। ਉਨ੍ਹਾਂ ਨੂੰ ਕਾਨੂੰਨ ਅਨੁਸਾਰ ਸਜ਼ਾ ਮਿਲੇਗੀ ਪਰ ਉਨ੍ਹਾਂ ਡਿਗਿਆਂ ਢਠਿਆਂ ਫੱਟੜਾਂ ਉਤੇ ਜੋ ਨਾਹਕ ਮਾਰ

ਕੁਟਾਈ ਕੀਤੀ ਗਈ ਅਤੇ ਅਧ ਮੋਏ ਕਰਕੇ ਉਨ੍ਹਾਂ ਨੂੰ ਕੋਠੀਆਂ ਵਿਚ ਮੋਏ ਕੁੱਤਿਆਂ ਦੀ ਨਿਆਈਂ ਸਿਟ ਦਿਤਾ ਗਿਆ, ਨਾ ਉਨ੍ਹਾਂ ਦੀ ਕੋਈ ਦਵਾਈ ਕੀਤੀ ਗਈ, ਨਾ ਖਾਣ ਨੂੰ ਖਾਣਾ, ਨਾ ਪੀਣ ਨੂੰ ਪਾਣੀ ਦਿਤਾ ਗਿਆ, ਇਹ ਦੱਸੋ ਕਿਹੜੇ ਕਾਨੂੰਨ ਅਨੁਸਾਰ ਉਨ੍ਹਾਂ ਨਾਲ ਪੁੱਜ ਕੇ ਬਦਸਲੂਕੀ ਕੀਤੀ ਗਈ ਹੈ? ਅਸੀਂ ਤਾਂ ਉਨ੍ਹਾਂ ਦੀ ਇਹ ਦੁਰ-ਦਸ਼ਾ ਦੇਖ ਕੇ ਆਪੇ ਹੀ ਸਭ ਖਾਣਾ ਪੀਣਾ ਛੱਡਣ ਨੂੰ ਤਿਆਰ ਹਾਂ ਅਤੇ ਭੁੱਖ ਹੜਤਾਲ ਕਰ ਦਿਤੀ ਹੋਈ ਹੈ। ਤੁਸੀਂ ਕੀ ਨਿਰਾਲੇ ਹੁਕਮ ਚੜ੍ਹਾਉਂਦੇ ਹੋ। ਜਦ ਤਾਈਂ ਤੁਸੀਂ ਉਨ੍ਹਾਂ ਮਜ਼ਲੂਮਾਂ ਦੀ ਦਾਰੀ ਨਹੀਂ ਕਰੋਗੇ ਅਤੇ ਉਨ੍ਹਾਂ ਦੇ ਖਾਣ ਪੀਣ ਦੀ ਸਾਰ ਨਹੀਂ ਲਵੋਂਗੇ ਤਦ ਤਾਈਂ ਸਾਡੇ ਲਈ ਪਾਣੀ ਪੀਣਾ ਲਹੂ ਦੀਆਂ ਘੁੱਟਾਂ ਪੀਣਾ ਹੈ ਅਤੇ ਖਾਣਾ ਜ਼ਹਿਰ ਦਾ ਖਾਣਾ ਹੈ।

ਆਈ. ਜੀ. - (ਖਿਝ ਕੇ ਤੇ ਤਮਕ ਹੋ ਕੇ) ਤੁਹਾਡੇ ਲੋਕਾਂ ਨੇ ਖਾਸ ਕਰ ਤੁਹਾਡੇ ਭੱਜਣ ਵਾਲੇ ਭਰਾਵਾਂ ਨੇ ਮੈਨੂੰ ਬਹੁਤ ਬਦਨਾਮ ਕੀਤਾ ਹੈ। ਤੁਹਾਡੇ ਨਾਲ ਜਿਤਨੀ ਹੋਵੇ ਉਤਨੀ ਥੋੜ੍ਹੀ ਹੈ।

ਦਾਸ - ਤੁਸੀਂ ਆਪਣੀ ਕਰਤੂਤੇ ਆਪ ਬਦਨਾਮ ਹੋਏ ਹੋ। ਇਸ ਵਿਚ ਸਾਡਾ ਯਾ ਭੱਜਣ ਵਾਲਿਆਂ ਦਾ ਕੋਈ ਕਸੂਰ ਨਹੀਂ। ਪਿਛਲੀ ਵੇਰ ਜਦੋਂ ਤੁਸੀਂ ਜੇਲ੍ਹ ਦਾ ਦੌਰਾ ਕਰਨ ਆਏ ਸੀ ਮੈਂ ਤੁਸਾਂ ਨੂੰ ਬਥੇਰਾ ਕਿਹਾ ਕਿ ਤੁਸੀਂ ਵਧਾਵਾ ਰਾਮ ਦਾ ਫੈਸਲਾ ਕਰ ਜਾਓ, ਨਹੀਂ ਤਾਂ ਕੰਮ ਵਿਗੜ ਜਾਏਗਾ ਅਤੇ ਤੁਸੀਂ ਮੰਨ ਕੇ ਭੀ ਗਏ ਸੀ ਕਿ ਇਸ ਨੂੰ ਬਦਲ ਦਿਤਾ ਜਾਵੇਗਾ, ਪਰ ਇਸ ਨੇ ਤੁਹਾਡੇ ਉਪਰ ਫੇਰ ਕੋਈ ਭੋਰੀ ਪਾ ਲਈ ਅਤੇ ਫੇਰ ਇਥੇ ਦਾ ਇਥੇ ਹੀ ਰਿਹਾ। ਇਸ ਨੇ ਅੱਗੇ ਨਾਲੋਂ ਭੀ ਤੰਗ ਕਰਨਾ ਸ਼ੁਰੂ ਕਰ ਦਿਤਾ। ਤੁਹਾਡੇ ਹੁਕਮ ਦੇ ਬਰ-ਖਿਲਾਫ ਸਾਰੇ ਕੰਮ ਇਸ ਨੇ ਕੀਤੇ ਅਤੇ ਆਟੇ ਵਿਚ ਮਿੱਟੀ ਦੇਣ ਲਗ ਗਿਆ, ਇਸ ਤਰ੍ਹਾਂ ਅਨੇਕ ਪ੍ਰਕਾਰ ਦੀਆਂ ਖਰਾਬੀਆਂ ਇਸ ਨੇ ਕੀਤੀਆਂ। ਇਸ ਨੂੰ ਨੋਟਿਸ ਭੀ ਦਿਤੇ ਗਏ ਕਿ ਆਪਣੀਆਂ ਕਰਤੂਤਾਂ ਤੋਂ ਬਾਜ਼ ਆ ਜਾਵੇ ਪਰ ਇਸ ਦੇ ਕੰਨ ਤੇ ਜੂੰ ਨਾ ਸਰਕੀ। ਫੇਰ ਸੁਪ੍ਰੰਟੰਡੰਟ ਦੀ ਮਾਰਫਤ ਸਾਰੀਆਂ ਤਕਲੀਫਾਂ ਅਤੇ ਸ਼ਿਕਾਇਤਾਂ ਇਸ ਸਬੰਧੀ ਲਿਖ ਕੇ ਮੁਫੱਸਲ ਆਪ ਨੂੰ ਭੇਜੀਆਂ ਪਰ ਇਸ ਨੇ ਜਾਣ ਨਾ ਦਿਤੀਆਂ, ਵਿਚੇ ਹੀ ਖਪਾ ਲਈਆਂ, ਓੜਕ -

'ਤੰਗ ਆਇਦ ਬਜੰਗ ਆਇਦ।'

ਦੇ ਮਸਲੇ ਅਨੁਸਾਰ ਅਸਾਡੇ ਸਾਥੀਆਂ ਨੂੰ ਕੁੱਦਣਾ ਪਿਆ। ਇਸ ਵਿਚ ਦੱਸੋ ਕਿਸ ਦਾ ਕਸੂਰ ਹੈ?

ਆਈ. ਜੀ. ਇਹ ਸਭ ਗੱਲਾਂ ਸੁਣ ਕੇ ਚੁੱਪ ਕਰਕੇ ਚਲਿਆ ਗਿਆ ਅਤੇ ਖਾਲਸੇ ਦੇ ਕੜਾਕੇ ਦੇ ਮੋਰਚੇ ਲਗ ਗਏ। ਦਾਸ ਦਾ ਰਾਸ਼ਨ ਸੀਧਾ ਸਭ ਬੰਦ ਹੋ ਗਿਆ ਅਤੇ ਦੇਗਾਂ ਮੂਧੀਆਂ ਹੋ ਗਈਆਂ। ਗੁਰੂ ਸਿੱਧੀਆਂ ਕਰਾਊ ਤਾਂ ਫੇਰ ਲੰਗਰ ਸਜਣਗੇ ਨਹੀਂ ਤਾਂ ਤੇਰੀ ਇਛਿਆ। ਜਰਵਾਨਿਆਂ ਨਾਲ ਕਿਸੇ ਦਾ ਕੀ ਜ਼ੋਰ ਹੈ। ਅੱਛਾ ਲਾ ਲੈਣ ਜਿਹੜਾ ਜ਼ੋਰ ਉਨ੍ਹਾਂ ਲਾਉਣਾ ਹੈ। ਜਿੰਦ ਜਾਨ ਜੀਅ ਪ੍ਰਾਨ ਸਭ ਦਾਤਾਰ ਸਤਿਗੁਰੂ ਸਮਰੱਥ ਕਰਤਾਰ ਦੇ ਹੱਥ ਵਸ ਹੈ ਅਤੇ ਉਹੀ ਸਭ ਦਾ ਰਾਜ਼ਕ ਅਤੇ ਜੀਵਨ ਅਧਾਰ ਹੈ। ਜਿਨ੍ਹਾਂ ਨੂੰ ਉਸ ਨੇ ਕ੍ਰਿਪਾ ਕਰ ਨਾਮ ਦੇ ਅਧਾਰ ਬਖਸ਼ੇ ਹਨ ਤਿਨ੍ਹਾਂ ਨੂੰ ਖੁਧਿਆ ਖੇਦ ਕੀ ਹੋ ਸਕਦੇ ਹਨ। ਹੁਕਮ ਦੇਣ ਵਾਲੇ ਤਾਂ ਹੁਕਮ ਦੇ ਕੇ ਚਲੇ ਗਏ। ਏਧਰ ਹੁਕਮ ਦੀ ਸੁਤੇ ਆਨੰਦੀ ਖੇਡ ਵਰਤ ਰਹੀ ਹੈ। ਆਈ. ਜੀ. ਦੀ ਸੋਧ ਸੁਧਾਈ ਕਰਨ ਦਾ ਅਸਰ ਸੋਹਣਾ ਹੋਇਆ ਕਿ ਫੱਟੜ ਸੱਜਣਾਂ ਦੀ ਦਵਾ ਦਾਰੂ ਹੋਣ ਲਗ ਪਈ ਅਤੇ ਸਭ ਦੀ ਭੁੱਖ ਹੜਤਾਲ ਭੀ ਸੁਤੇ ਸਿਧ ਟੁਟ ਗਈ। ਪਰ ਬਿਬੇਕ ਧਰਮੀਆਂ ਦਾ ਤਾਂ ਕੜਾਕੇ ਦਾ ਕੜਾਕਾ ਹੀ ਰਿਹਾ। ਰਾਸ਼ਨ ਬੰਦ ਕਰਨ ਦਾ ਹੁਕਮ ਚਾੜ੍ਹ ਕੇ ਫੇਰ ਕਿਸੇ ਨੇ ਸਾਰ ਹੀ ਨਾ ਲਈ। 'ਕਹਿਰ ਦਰਵੇਸ਼ ਬਰ ਜਾਨੇ ਦਰਵੇਸ਼।' ਪਰੰਤੂ ਸਤਿਗੁਰੂ ਨੇ ਆਪਣੇ ਦਰ ਘਰ ਦੇ ਦਰਵੇਸਾਂ ਨੂੰ ਦੁਖਾਂ ਦੀ ਜੀਰਾਂਦ ਦੇ ਛੱਡੀ ਹੋਈ ਹੈ।

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥*

*ਪੰਨਾ - 747*

ਵਾਹੁ ਸਤਿਗੁਰੂ! ਤੈਂ ਦੁਖ ਵਿਚ ਸੁਖ ਮਨਾਉਣ ਦੀਆਂ ਸੋਹਣੀਆਂ ਪ੍ਰੀਖਿਆ ਕਸੌਟੀਆਂ ਲਾਈਆਂ। ਦੁਖ ਸੁਖ ਸਮ ਕਰਿ ਜਾਨਣ ਦੀਆਂ ਸੋਹਣੀਆਂ ਸੰਥਿਆ ਸਿਖਾਈਆਂ। ਨਾਮ ਦਾ ਸਦਾ ਅਧਾਰ ਬਖਸ਼ ਕੇ 'ਭੁਖਾ ਸਭ ਗਵਾਈਆਂ।' ਵਾਲੀਆਂ ਸੋਹਣੀਆਂ ਸੰਤੋਸ਼ ਦਵਾਈਆਂ ਕਰ ਵਿਖਾਈਆਂ। ਦੋ ਸਾਤੇ ਗੁਜ਼ਰ ਗਏ। ਨਿਰ ਅਹਾਰ ਵਰਤੀਆਂ ਨੂੰ ਨਿਰੰਕਾਰ ਨਾਮ ਅਧਾਰ ਭਏ। ਨਾਮ ਜੋਤਿ ਰਹਸ ਸੁਆਦ ਅੰਤਰ ਗੀਧਿਆਂ ਨੂੰ ਖੁਧਤਾਸ ਦਾ ਨਿਮਖ ਮਾਤਰ ਅਹਿਸਾਸ ਭੀ ਨਹੀਂ ਭਾਸਦਾ। ਇਹ ਸਤਿਗੁਰੂ ਦੀ ਅਪਾਰ ਨਦਰ ਮਿਹਰ ਦਾ ਹੀ ਪ੍ਰਭਾਵ ਵਰਤ ਰਿਹਾ ਹੈ। ਸਤਿਗੁਰੂ ਨੇ ਪਹਿਲਾਂ ਹੀ ਅਜੇਹੀਆਂ ਹੰਢ ਹੰਢਣੀਆਂ ਵਿਚ ਹੰਢਾ ਕੇ ਇਮਤਿਹਾਨ ਪਾਸ ਕਰਾ ਲਏ ਸਨ। ਹੁਣ ਤਾਂ -

*ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ॥*

ਦੇ ਪਰਚੇ ਵਿਚ ਪੂਰੇ ਉਤਰਨ ਦੇ ਪ੍ਰੀਖਿਆ ਕਸਉਟੇ ਚੜ੍ਹੇ ਹੋਏ ਹਨ। ਏਥੇ ਭੀ ਆਪੇ ਹੀ ਪੂਰਾ ਉਤਾਰਸੀ। ਦੋ ਹਫਤਿਆਂ ਦੇ ਉਪਰ ਤਿੰਨ ਚਾਰ ਦਿਹਾੜੇ ਹੋਰ ਬਤੀਤ ਗਏ। ਅਮਲ ਅਲੇਲੀਆਂ ਨੂੰ ਨਾਮ ਅਮਲ ਮਾਵਿਆਂ ਉਪਰ ਹੀ ਸੰਤੁਸ਼ਟ ਰਹਿੰਦਿਆਂ ਸਤਾਰ੍ਹਵੇਂ ਦਿਨ ਸਬਰ ਸੰਤੋਖ ਦਾ ਫਲ ਅੰਕੁਰ ਲਗਾ ਸਫੁਟ ਹੋਣ, ਤ੍ਰਿਭਵਣ ਧਣੀ ਨੇ ਆਪਣੇ ਉਧਾਰ ਜਨੀਆਂ ਉਤੇ ਮਇਆ ਕਰ ਫੇਰ ਮਾਇਆ ਫੇਰ ਦਿਤੀ ਅਤੇ ਰਾਤਰੀ ਸਮੇਂ ਇਸ ਬਿਧ ਸੁਪਨ ਚਮਤਕਾਰ ਦਿਖਾਏ। ਇਸ ਵਾਰਤਾ ਸਬੰਧੀ ਪਹਿਲਾਂ ਇਕ ਵੀਰ ਭਾਈ ਕ੍ਰਿਪਾ ਸਿੰਘ ਉਤੇ ਛਿੰਨ ਭੰਗਰੀ ਵਰਤਾਰਾ ਵਰਤਿਆ, ਉਹ ਕਟਾਖਸ਼ੀ ਕਉਤਕ ਵਰਣਨ ਕਰਨਾ ਅਵੱਸ਼ ਜ਼ਰੂਰੀ ਹੈ।

*'ਚਲਦਾ'*



# ਹਮ ਇਹ ਕਾਜ ਜਗਤ ਮੋ ਆਏ

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂ.ਮਿਸ਼ਨ*

ਜਿਸ ਵਕਤ ਗੁਰੂ ਮਹਾਰਾਜ ਜੀ ਮਾਲਵੇ ਵਿਚ ਜਾਂਦੇ ਨੇ, ਡੱਲੇ ਕੋਲ ਆਪ ਠਹਿਰੇ ਹੋਏ ਨੇ, ਉਥੇ ਭਾਈ ਭਗਤੂ ਦੀ ਔਲਾਦ ਵਿਚੋਂ, ਭਾਈ ਜੀਵਨ ਦੇ ਪੁੱਤਰ ਦਰਸ਼ਨ ਕਰਨ ਆਏ। ਫਤਿਹ ਸਿੰਘ, ਰਾਮ ਸਿੰਘ, ਤੱਖਤ ਸਿੰਘ, ਤ੍ਰਿਲੋਕ ਸਿੰਘ ਚਾਰ ਭਰਾ ਸਨ ਤੇ ਇਹ ਦੋ ਮਾਵਾਂ ਦੀ ਕੁਖੋਂ ਹੋਏ ਸਨ। ਮਹਾਰਾਜ ਨੇ ਕਿਹਾ ਕਿ ਅਸੀਂ ਤੁਹਾਡੇ ਪਿੰਡ ਚਲਣਾ ਹੈ, ਕਦੇ ਨਹੀਂ ਸੀ ਕਿਸੇ ਨੂੰ ਮਹਾਰਾਜ ਨੇ ਚੱਲਣ ਲਈ ਕਿਹਾ। ਉਹ ਹੈਰਾਨ ਹੋ ਗਏ ਤੇ ਕਹਿਣ ਲੱਗੇ ਕਿ ਸੱਚੇ ਪਾਤਸ਼ਾਹ! ਇਹ ਮਾਲਵਾ ਵੀ ਕਿਤੇ ਰਹਿਣ ਦਾ ਥਾਂ ਹੈ। ਐਥੇ ਤਾਂ ਐਨੀ ਜਿਆਦਾ ਧੁੱਪ ਪੈਂਦੀ ਹੈ, ਐਨੀ ਉਡਾਰ ਹੈ, ਰੇਤਾ ਉੜਦਾ ਹੈ ਕਿ ਅਸੀਂ ਤਾਂ ਰੋਟੀ ਵੀ ਨਹੀਂ ਬਣਾ ਸਕਦੇ। ਸਾਰੇ ਦਰਵਾਜੇ ਬੰਦ ਕਰਕੇ ਝੀਖਾਂ ਵਿਚ ਕੱਪੜੇ ਦੇ ਦਿੰਦੇ ਹਾਂ। ਕੋਠੇ ਦੇ ਮੋਗ੍ਹੇ ਬੰਦ ਕਰ ਦਿੰਦੇ ਹਾਂ। ਹੇ ਸੱਚੇ ਪਾਤਿਸ਼ਾਹ! ਕਿਤੇ ਰੋਟੀ ਖਾ ਲਈਏ ਤਾਂ ਖਾ ਲਈਏ, ਨਹੀਂ ਤਾਂ ਦੰਦ ਹੀ ਨਹੀਂ ਲਗਦੇ, ਐਨੀ ਧੂੜ ਮੂੰਹ ਦੇ ਅੰਦਰ ਆ ਜਾਂਦੀ ਹੈ। ਗਰਮੀ ਐਨੀ ਜਿਆਦਾ ਹੈ ਕਿ ਸੱਚੇ ਪਾਤਿਸ਼ਾਹ! ਸਹਿ ਨਹੀਂ ਹੁੰਦੀ। ਉਸਨੇ ਜਵਾਬ ਦੇ ਦਿੱਤਾ, ਕਹਿੰਦੇ, ਮਹਾਰਾਜ! ਇਹ ਤਾਂ ਬਹੁਤ ਸੋਹਣਾ ਥਾਂ ਹੈ, ਜਿਥੇ ਆਪ ਜੀ ਦਾ ਉਤਾਰਾ ਹੈ। ਮਹਾਰਾਜ ਜੀ ਕਹਿੰਦੇ, ਨਹੀਂ ਭਾਈ ਫਤਿਹ ਸਿੰਘ ਅਸੀਂ ਤੇਰੇ ਪਿੰਡ ਜਰੂਰ ਜਾਣਾ ਹੈ। ਉਸਨੂੰ ਕੋਈ ਨਹੀਂ ਸੀ ਪਤਾ ਕਿ ਗੁਰੂ ਮਹਾਰਾਜ ਕਿਉਂ ਬਾਰ ਬਾਰ ਕਹਿੰਦੇ ਹਨ। ਕਹਿੰਦੇ ਜਾਓ ਤਿਆਰੀ ਕਰੋ। ਬਠਿੰਡੇ ਤੋਂ ਆਪ ਨੇ ਤਿਆਰੀ ਕਰਾ ਦਿੱਤੀ। ਉਹਨਾਂ ਨੇ ਇਕ ਦਰਖਤ ਵੱਢ ਵੱਢ ਕੇ ਆਲੇ-ਦੁਆਲੇ ਬਹੁਤ ਸੰਘਣੀ ਵਾੜ ਕਰ ਦਿੱਤੀ, ਸਰਕੜਾ ਲਾ ਦਿੱਤਾ ਕਿ ਰੇਤਾ ਅੰਦਰ ਮਹਾਰਾਜ ਤੱਕ ਨਾ ਜਾਵੇ। ਰੇਤੇ ਦੇ ਉੱਤੇ ਐਨਾ ਪਾਣੀ ਛਿੜਕਿਆ ਆਲੇ ਦੁਆਲੇ ਤੋਂ ਹਵਾ ਬੰਦ ਕਰ ਦਿੱਤੀ। ਉਹ ਬਹੁਤ ਠੰਡਾ ਲਗਦਾ ਹੈ, ਜਿਵੇਂ ਵਾਤਾਵਰਣ ਅਨੁਕੂਲ ਠੰਢਾ ਘਰ ਹੁੰਦਾ ਹੈ। ਉਹ ਝੌਂਪੜੀ ਦੇ ਅੰਦਰ ਮਹਾਰਾਜ ਜੀ ਜਾ ਕੇ ਬਿਰਾਜ ਗਏ। ਕਹਿਣ ਲੱਗੇ, ਪਿਆਰਿਓ! ਤੁਸੀਂ ਤਾਂ ਕਹਿੰਦੇ ਸੀ ਐਥੇ ਅੱਗ ਵਰਦੀ ਹੈ, ਇਹ ਤਾਂ ਪਾਉਂਟੇ ਸਾਹਿਬ ਦਾ ਨਜਾਰਾ ਦਿੰਦੀ ਹੈ। ਜਿਹੜੀ ਤੁਸੀਂ ਇਹ ਝੁੱਗੀ ਬਣਾਈ ਹੈ, ਸਾਨੂੰ ਤਾਂ ਇਹ ਪਿਆਰੀ ਲਗਦੀ ਹੈ।

ਦੋ ਦਿਨ ਰਹਿਣ ਤੋਂ ਬਾਅਦ ਮਹਾਰਾਜ ਕਹਿੰਦੇ, ਫਤਿਹ ਸਿੰਘ ਅੱਜ ਪਰਸ਼ਾਦਾ ਅਸੀਂ ਤੁਹਾਡੇ ਘਰ ਛਕਾਂਗੇ। ਉਸ ਵੇਲੇ ਮਹਾਰਾਜ ਜੀ ਘੋੜੇ ਤੇ ਸਵਾਰ ਹੁੰਦੇ ਨੇ, ਪਰਸ਼ਾਦਾ ਤਿਆਰ ਸੀ। ਫਤਿਹ ਸਿੰਘ ਅੱਗੇ-ਅੱਗੇ ਜਾਂਦਾ ਹੈ, ਰਾਮ ਸਿੰਘ ਅੱਗੇ ਅੱਗੇ ਜਾਂਦਾ ਹੈ, ਮਹਾਰਾਜ ਜੀ ਨੂੰ ਘਰ ਲੈ ਕੇ ਜਾ ਰਹੇ ਹਨ। ਮਹਾਰਾਜ ਜੀ ਜਾਂਦੇ-ਜਾਂਦੇ ਇਕ ਦਮ ਘੋੜੇ ਤੋਂ ਉਤਰ ਗਏ। ਪਿੱਛੇ ਮੁੜਕੇ ਦੇਖਿਆ, ਕਹਿੰਦੇ, ਸੱਚੇ ਪਾਤਸ਼ਾਹ! ਸਾਡੇ ਪਿੱਛੇ-ਪਿੱਛੇ ਆ ਜਾਓ, ਆਪਣਾ ਘਰ ਤਾਂ ਅਗੇ ਹੈ। ਗੁਰੂ ਮਹਾਰਾਜ ਜੀ ਇਕ ਗਰੀਬ ਦੇ ਘਰ ਜਾਂਦੇ ਨੇ, ਕਹਿੰਦੇ ਕੀ ਇਹ ਘਰ ਨਹੀਂ ਹੈ। ਉਥੇ ਸਾਰਿਆਂ ਦੇ ਕੱਚੇ ਘਰ ਹੀ ਸੀ। ਮਹਾਰਾਜ ਜੀ ਉਸ ਗਰੀਬ ਦੇ ਕੱਚੇ ਘਰ ਵਿਚ ਦਾਖਲ ਹੋ ਜਾਂਦੇ ਹਨ। ਦਰਵਾਜੇ ਦੇ ਓਹਲੇ ਇਕ ਬੀਬੀ ਖੜੀ ਹੈ, ਮੋਢੇ ਤੇ ਖੇਸ ਰਖਿਆ ਹੋਇਆ ਹੈ, ਹੱਥ ਜੋੜੇ ਹੋਏ ਨੇ, ਅੱਖਾਂ ਵਿਚੋਂ ਜਲ ਜਾਂਦਾ ਹੈ। ਸੱਚੇ ਪਾਤਿਸ਼ਾਹ! ਮੈਂ ਗਰੀਬਣੀ ਹਾਂ, ਮੇਰਾ ਕੋਈ ਵੀ ਨਹੀਂ ਹੈ। ਆਪ ਵੱਡੇ ਵੱਡਿਆਂ ਦੇ ਆਏ ਹੋ, ਕ੍ਰਿਪਾ ਕਰੋ ਮੇਰੇ ਘਰ ਵੀ ਚਰਨ ਪਾ ਦਿਓ। ਉਧਰੋਂ ਫਤਿਹ ਸਿੰਘ ਅਵਾਜ਼ ਦਿੰਦਾ ਹੈ, ਮਹਾਰਾਜ ਜੀ ਆਪਣਾ ਘਰ ਅੱਗੇ ਹੈ। ਮਹਾਰਾਜ ਕਹਿੰਦੇ ਠਹਿਰੋ। ਮਹਾਰਾਜ ਨੇ ਉਸ ਬੀਬੀ ਦੇ ਸੀਸ ਤੇ ਹੱਥ ਰਖਿਆ, ਪਿਆਰ ਦਿਤਾ। ਕਹਿੰਦੇ, ਬੀਬਾ ਕੀ ਚਾਹੁੰਦੀ ਹੈ? ਕਹਿੰਦੀ ਮਹਾਰਾਜ ਮੇਰੇ ਘਰ ਵੀ ਪਰਸ਼ਾਦਾ ਛੱਕੋ। ਮਹਾਰਾਜ ਜੀ ਨੇ ਕਿਹਾ ਕਿ ਅਸੀਂ ਤੇਰੇ ਘਰ ਕਲ੍ਹ ਆਵਾਂਗੇ, ਕੱਲ ਦਾ ਪਰਸ਼ਾਦਾ ਅਸੀਂ ਤੇਰੇ ਹੀ ਘਰ ਛਕਾਂਗੇ, ਤਿਆਰ ਕਰਕੇ ਰਖੀਂ। ਕਹਿੰਦੀ, ਮਹਾਰਾਜ ਮੈਂ ਆਪ ਜੀ ਵਾਸਤੇ ਭੇਟਾ ਬਣਾਈ ਹੈ, ਇਕ ਇਕ ਤੰਦ ਦੇ ਉੱਤੇ ਤੇਰਾ ਨਾਮ ਜਪਿਆ ਹੈ, ਤੇਰਾ ਧਿਆਨ ਧਰਿਆ ਹੈ ਤੇ ਮੈਂ ਭੇਟਾ ਹਾਜਰ ਕਰਦੀ ਹਾਂ। ਆਹ ਮੈਂ ਖੇਸ ਬਣਾਇਆ ਹੈ, ਮਹਾਰਾਜ। ਮਹਾਰਾਜ ਕਹਿੰਦੇ, ਖੇਸ ਵੀ ਅਸੀਂ ਕੱਲ ਹੀ ਲੈ ਲਵਾਂਗੇ। ਮਹਾਰਾਜ ਉਹਨਾਂ ਦੇ ਘਰ ਜਾ ਕੇ ਕਹਿਣ ਲੱਗੇ ਕਿ ਪ੍ਰੇਮੀਓ! ਸਾਡਾ ਉਤਾਰਾ ਕਿਥੇ ਹੈ? ਕਹਿੰਦੇ, ਮਹਾਰਾਜ ਆਪ ਉਤੇ ਚੁਬਾਰੇ ਤੇ ਚੱਲੋ। ਨਾਲ ਦਾ ਜਿਹੜਾ ਘਰ ਸੀ, ਉਹ ਤੱਖਤ ਸਿੰਘ ਦਾ ਸੀ। ਉਹਨਾਂ ਦੇ ਘਰ ਲੈ ਕੇ ਨਹੀਂ ਗਏ ਕਿਉਂਕਿ ਉਹ ਉਨ੍ਹਾਂ ਦਾ ਸ਼ਰੀਕ ਸੀ। ਪਿੰਡਾਂ ਵਿਚ ਇਹ ਸ਼ਰੀਕੇ ਦੀ ਬੜੀ ਮਾੜੀ ਗੱਲ ਹੁੰਦੀ ਹੈ। ਈਰਖਾ ਬਹੁਤ ਜਿਆਦਾ ਹੁੰਦੀ ਹੈ। ਇਹ ਦੋ ਮਾਵਾਂ ਦੇ ਪੁੱਤਰ ਸੀ ਇਨ੍ਹਾਂ ਨੇ ਮਹਾਰਾਜ ਜੀ ਨੂੰ ਉਧਰ ਨਹੀਂ ਜਾਣ ਦਿੱਤਾ। ਉਧਰ ਉਹਨਾਂ ਦੇ ਘਰ ਕੱਚੀ ਪੌੜੀ ਲਗੀ ਹੋਈ ਸੀ। ਇਹਨਾਂ ਨੇ ਮਹਾਰਾਜ ਜੀ ਨੂੰ ਲੱਕੜ ਦੀ ਪੌੜੀ ਤੇ ਚੜ੍ਹਾ ਦਿੱਤਾ। ਮਹਾਰਾਜ ਜੀ ਉਪਰ ਚੜ੍ਹ ਗਏ। ਜਦ ਨਿਗਾਹ ਮਾਰੀ, ਜਦ ਦੇਖਿਆ ਨਾਲ ਦੇ ਘਰ ਕੱਚੀ ਪੌੜੀ ਸੀ। ਮਹਾਰਾਜ ਜੀ ਉਪਰੋਂ ਕਹਿੰਦੇ, ਓ ਭਾਈ ਰਾਮ ਸਿੰਘਾ! ਤੁਹਾਡੇ ਵਿਚ ਐਨੀ ਈਰਖਾ ਕਿਉਂ ਹੈ? ਵੇਖ ਤੁਹਾਡੇ ਭਰਾਵਾਂ ਦੇ ਤਾਂ ਦੂਸਰੀਆਂ ਪੌੜੀਆਂ ਲੱਗੀਆਂ ਹੋਈਆਂ ਹਨ ਤੇ ਤੁਸੀਂ ਗੁਰੂਆਂ, ਪੀਰਾਂ ਨੂੰ ਐਨੇ ਔਖੇ ਥਾਂ ਤੋਂ ਲੰਘਾਇਆ ਹੈ। ਸਾਨੂੰ ਲੱਕੜ ਦੀ ਪੌੜੀ ਉਤੋਂ ਦੀ ਚੜ੍ਹਾਇਆ ਹੈ। ਮਹਾਰਾਜ ਜੀ ਨੇ ਉਥੇ ਰਾਤ ਕੱਟੀ ਤੇ ਦੂਸਰੇ ਦਿਨ ਮਹਾਰਾਜ ਜੀ ਪਰਲੇ ਵੇਹੜੇ ਵਿਚ ਉਤਰ ਗਏ। ਵਿਚਕਾਰ ਇਕ ਦੀਵਾਰ ਸੀ। ਮਹਾਰਾਜ ਨੇ ਉਹ ਦੀਵਾਰ ਤੋੜ ਦਿੱਤੀ। ਸਾਰੇ ਇਕੱਠੇ ਹੋ ਗਏ। ਕਹਿੰਦੇ, ਮਹਾਰਾਜ ਪਰਸ਼ਾਦਾ ਤਿਆਰ ਹੈ। ਪਾਤਸ਼ਾਹ ਕਹਿਣ ਲੱਗੇ ਕਿ ਪਹਿਲਾਂ ਤੁਸੀਂ

ਆਪਸ ਵਿਚ ਈਰਖਾ ਛੱਡੋ, ਅਸੀਂ ਤੁਹਾਡਾ ਪਰਸ਼ਾਦਾ ਤਾਂ ਹੀ ਛਕਾਂਗੇ ਜਦ ਤੁਹਾਡੇ ਵਿਚ ਕੋਈ ਵੈਰ ਨਹੀਂ ਰਹੇਗਾ। ਅਸੀਂ ਤੁਹਾਨੂੰ ਮਿਲਾਉਣ ਆਏ ਹਾਂ ਨਾ ਕਿ ਤੋੜਨ ਆਏ ਹਾਂ। ਮਹਾਰਾਜ ਜੀ ਨੇ ਭਰਾਵਾਂ ਦਾ ਆਪਸ ਵਿਚ ਮੇਲ ਕਰਵਾ ਦਿੱਤਾ। ਉਹਨਾਂ ਦਾ ਆਪਸ ਵਿਚ ਮੇਲ ਕਰਵਾ ਕੇ ਅੱਗੇ ਚਲੇ ਗਏ। ਦੂਸਰੇ ਪਾਸੇ ਦੀ ਕੰਧ ਦਾ ਇਕ ਦਰਵਾਜਾ ਬੰਦ ਕਰਿਆ ਹੋਇਆ ਸੀ। ਮਹਾਰਾਜ ਨੇ ਜ਼ੋਰ ਦੇ ਕੇ ਲੱਤ ਮਾਰੀ, ਉਹ ਸਾਰੀਆਂ ਇੱਟਾਂ ਗਿਰ ਗਈਆਂ। ਮਹਾਰਾਜ ਕਹਿੰਦੇ, ਸਾਰੇ ਸਾਡੇ ਪਿਛੇ ਪਿਛੇ ਆ ਜਾਓ। ਅੱਗੇ ਕਿਸਦਾ ਘਰ ਹੈ? ਕਹਿੰਦੇ, ਮਹਾਰਾਜ ਮਾਈ ਦੇਸਾ ਦਾ ਘਰ ਹੈ ਤੇ ਮਾਈ ਪਰਸ਼ਾਦਾ ਤਿਆਰ ਕਰਕੇ ਬੈਠੀ ਹੋਈ ਹੈ। ਇਕ ਚੌਂਕੀ ਤੇ ਖੇਸ ਰਖਿਆ ਹੋਇਆ ਹੈ, ਇੰਤਜ਼ਾਰ ਕਰਦੀ ਹੈ। ਅੰਦਰ ਹੀ ਅੰਦਰ ਮਹਾਰਾਜ ਨੂੰ ਪਰਸ਼ਾਦਾ ਛਕਾ ਰਹੀ ਹੈ। ਮਹਾਰਾਜ ਜੀ ਕੱਚੀ ਝੌਂਪੜੀ ਵਿਚ ਜਾ ਕੇ ਪੀੜ੍ਹੀ ਤੇ ਬੈਠ ਗਏ। ਜਿਹੜਾ ਪਰਸ਼ਾਦਾ ਤਿਆਰ ਕਰਕੇ ਰਖਿਆ ਹੋਇਆ ਸੀ, ਮਹਾਰਾਜ ਜੀ ਛੱਕਣ ਲਗ ਗਏ। ਉਹਨੂੰ ਕੋਈ ਪਤਾ ਨਹੀਂ ਸੀ। ਜਦੋਂ ਮਹਾਰਾਜ ਪਰਸ਼ਾਦਾ ਛੱਕ ਹਟੇ। ਕਹਿੰਦੇ, ਬੀਬਾ ਪਾਣੀ ਤਾਂ ਲਿਆਦੇ। ਹੈਰਾਨ ਹੋ ਗਈ। ਇਹ ਤਾਂ ਕਲਗੀਧਰ ਪਾਤਸ਼ਾਹ ਨੇ ਪਰਸ਼ਾਦਾ ਆਪਣੇ ਆਪ ਹੀ ਛੱਕ ਲਿਆ, ਮੈਨੂੰ ਤਾਂ ਪਤਾ ਹੀ ਨਹੀਂ ਲਗਿਆ। ਰੋਣ ਲਗ ਗਈ। ਕਹਿੰਦੇ, ਨਾ ਬੈਰਾਗ ਨਾ ਕਰ, ਦੇਖ ਅਸੀਂ ਆ ਗਏ ਹਾਂ, ਆ ਕੇ ਅਸੀਂ ਪਰਸ਼ਾਦਾ ਛੱਕ ਲਿਆ ਬੀਬੀ ਹੁਣ ਜਲ ਪਿਲਾ ਦੇ। ਉਹ ਚਾਰੇ ਭਰਾ ਵੀ ਅੰਦਰ ਆ ਗਏ। ਮਹਾਰਾਜ ਉਨ੍ਹਾਂ ਨੂੰ ਸੰਬੋਧ ਕਰਕੇ ਕਹਿਣ ਲੱਗੇ ਪ੍ਰੇਮੀਓ! ਇਹ ਬੀਬੀ ਤੁਹਾਡੀ ਤਾਈ, ਚਾਚੀ ਲਗਦੀ ਹੈ, ਤੁਸੀਂ ਇਸ ਨਾਲ ਕਿਸ ਤਰ੍ਹਾਂ ਦਾ ਸਲੂਕ ਕਰਦੇ ਹੋ, ਇਹ ਤਾਂ ਗੁਰਸਿੱਖੀ ਵਿਚ ਨਹੀਂ ਭਾਉਂਦਾ। ਸਿੱਖੀ ਜਿਹੜੀ ਹੈ, ਉਹ ਸਾਰਿਆਂ ਦਾ ਭਲਾ ਮੰਗਦੀ ਹੈ। ਹਰ ਰੋਜ਼ ਕਹਿੰਦੀ ਹੈ -

*ਨਾਨਕ ਨਾਮ ਚੜਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ।*

ਐਸੇ ਪਿਆਰ ਭਰੇ ਕੌਤੁਕ ਮਹਾਰਾਜ ਦੇ ਜੀਵਨ ਵਿਚ ਇਕ, ਦੋ, ਚਾਰ ਨਹੀਂ ਅਨੇਕਾਂ ਹੀ ਹਨ। ਆਪ ਨੇ ਇਹ ਗੱਲ ਫੁਰਮਾਨ ਕੀਤੀ ਹੈ ਕਿ ਰੱਬ ਨੂੰ ਮਿਲਣਾ ਬਹੁਤ ਸੁਖਾਲਾ ਹੈ। ਉਹ ਐਵੇਂ ਨਾ ਆਪਣਾ ਸਰੀਰ ਹਿਮਾਲੀਆ ਦੇ ਵਿਚ ਬਰਫਾਂ ਵਿਚ ਜਾ ਕੇ ਗਾਲੋ, ਭੋਰਿਆਂ ਵਿਚ ਬੈਠ ਕੇ ਨਿਕੰਮੇ ਨਾ ਹੋ ਜਾਓ। ਪਿਆਰਿਓ! ਐਵੇਂ ਰੱਬ ਨਹੀਂ ਮਿਲਦਾ, ਰੱਬ ਤਾਂ ਪਿਆਰ ਮੰਗਦਾ ਹਾਂ।

*ਧਾਰਨਾ - ਤਿਨ ਹੀ ਪ੍ਰਭ ਪਾਇਓ, ਜਿਨ ਪ੍ਰੇਮ ਕੀਓ -2, 2.*
*ਜਿਨ ਪ੍ਰੇਮ ਕੀਓ, ਜਿਨ ਪ੍ਰੇਮ ਕੀਓ -2, 2.*
*ਤਿਨ ਹੀ ਪ੍ਰਭ ਪਾਇਓ,.............. -2.*
*........... ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥*

*ਤ੍ਵਪ੍ਰਸਾਦਿ ਸ੍ਵਯੇ*

ਬਾਕੀ ਸਾਰੇ ਕਰਮਾਂ ਨੂੰ ਗੁਰੂ ਮਹਾਰਾਜ ਨੇ ਰੱਬ ਦੇ ਰਸਤੇ ਵਿਚ ਪਰਵਾਨ ਨਹੀਂ ਕੀਤਾ। ਬਹੁਤ ਸੁਖਾਲਾ ਮਾਰਗ ਲਿਆ ਦਿਤਾ। ਆਪ ਦੇ ਜੋ ਬਚਪਨ ਦੇ ਕੌਤਕ ਸਨ ਬਹੁਤ ਨਿਆਰੇ ਸਨ।

*ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥*
*ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥*

*ਪੰਨਾ - 855*

ਗੁਰੂ ਮਹਾਰਾਜ ਜੀ, ਪਾਉਂਟੇ ਸਾਹਿਬ ਦੇ ਅੰਦਰ ਬਚਪਨ ਵਿਚ ਥੋੜੇ ਜਿਹੇ ਵੱਡੇ ਹੋਏ, ਮਾਤਾ ਜੀ ਨੇ ਆਪ ਜੀ ਨੂੰ ਛੋਟਾ ਜਿਹਾ ਧਨੁਖ ਨਿੱਕੇ-ਨਿੱਕੇ ਤੀਰ ਬਣਾ ਕੇ ਦੇ ਦਿੱਤੇ ਕਿਉਂਕਿ ਆਪ ਨੇ ਮਾਤਾ ਜੀ ਨੂੰ ਕਿਹਾ ਸੀ ਕਿ ਮੈਨੂੰ ਸ਼ਸਤਰ ਦਿਓ। ਮੈਂ ਇਹਨਾਂ ਖੇਲਾਂ ਨਾਲ ਨਹੀਂ ਖੇਲਣਾ, ਛੋਟੀ ਕਿਰਪਾਨ ਦਿਓ, ਛੋਟੇ ਸ਼ਸਤਰ ਦਿਓ, ਨਿੱਕੀ ਜਿਹੀ ਕਮਾਨ ਬਣਾ ਦਿੱਤੀ, ਛੋਟੇ ਛੋਟੇ ਤੀਰ ਬਣਾ ਦਿੱਤੇ। ਮਹਾਰਾਜ ਕਦੇ ਕਮਾਨ ਲੈਂਦੇ ਨੇ, ਕਦੇ ਗੁਲੇਲਾਂ ਲੈਂਦੇ ਨੇ। ਘਰ ਵਿਚ ਖੂਹੀ ਲਗੀ ਹੋਈ ਸੀ, ਬੀਬੀਆਂ ਪਾਣੀ ਭਰਨ ਆਉਂਦੀਆਂ ਸਨ ਤਾਂ ਗੁਲੇਲਾਂ ਲੈ ਕੇ ਬਰਤਨ ਤੋੜ ਦਿੰਦੇ ਸਨ ਜਿਵੇਂ ਕ੍ਰਿਸ਼ਨ ਮਹਾਰਾਜ ਜੀ ਤੋੜ ਦਿੰਦੇ ਸੀ। ਸਾਰੇ ਕਹਿਣ ਲੱਗ ਪਏ ਇਹਨਾਂ ਦੇ ਕੌਤਕ ਤਾਂ ਕ੍ਰਿਸ਼ਨ ਮਹਾਰਾਜ ਜੀ ਵਰਗੇ ਹਨ। ਪਾਣੀ ਲਈ ਜਾਂਦੀਆਂ ਬੀਬੀਆਂ ਵਿਚੋਂ ਕੋਈ ਸ਼ੰਕਾ ਜਾਂ ਦ੍ਵੈਤ ਆਉਂਦੀ ਸੀ ਉਸਦਾ ਘੜਾ ਭੰਨ ਦਿੰਦੇ ਸੀ। ਬੀਬੀਆਂ ਨੇ ਮਾਤਾ ਜੀ ਕੋਲ ਸ਼ਿਕਾਇਤ ਕੀਤੀ, ਮਾਤਾ ਜੀ ਪਾਣੀ ਤਾਂ ਐਥੇ ਦਾ ਹੀ ਚੰਗਾ ਲਗਦਾ ਹੈ, ਹੋਰ ਸ਼ਹਿਰ ਦਾ ਪਾਣੀ ਚੰਗਾ ਨਹੀਂ ਲਗਦਾ। ਕ੍ਰਿਪਾ ਕਰੋ ਤੁਸੀਂ ਲਾਲ ਜੀ ਨੂੰ ਕਹੋ ਕਿ ਸਾਡੇ ਘੜੇ ਨਾ ਤੋੜਿਆ ਕਰੇ। ਮਾਤਾ ਜੀ ਨੇ ਉਹਨਾਂ ਨੂੰ ਪਿੱਤਲ ਦੀਆਂ ਗਾਗਰਾਂ ਲੈ ਦਿੱਤੀਆਂ। ਮਹਾਰਾਜ ਜੀ ਨੇ ਕਮਾਨ ਲੈ ਲਿੱਤੀ, ਕਮਾਨ ਨਾਲ ਤੀਰ ਮਾਰ ਕੇ ਗਾਗਰ ਵਿਚ ਗਲੀ ਕਰ ਦਿਆ ਕਰਦੇ ਸੀ ਤਾਂ ਗਾਗਰਾਂ ਵੀ ਚੋਣ ਲੱਗ ਪਈਆਂ। ਉਹਨਾਂ ਨੇ ਫੇਰ ਸ਼ਿਕਾਇਤ ਕੀਤੀ। ਫੇਰ ਮਾਤਾ ਜੀ ਖੂਹ ਨੂੰ ਕਹਿਣ ਲੱਗੇ, ਭਾਈ ਖੂਹਾ! ਤੂੰ ਹੀ ਖਾਰਾ ਹੋ ਜਾ, ਪਾਣੀ ਭਰਨ ਤੋਂ ਤਾਂ ਹੱਟ ਜਾਣਗੀਆਂ।

ਬੱਚਿਆਂ ਨੂੰ ਲੈ ਕੇ ਆਪ ਗੰਗਾ ਦੇ ਕਿਨਾਰੇ ਖੇਲਣ ਚਲੇ ਜਾਂਦੇ ਸਨ। ਉਥੇ ਬੇਅੰਤ ਕੌਤਕ ਕਰਦੇ ਸਨ। ਇਸ਼ਨਾਨ ਕਰਨ ਤੋਂ ਬਾਅਦ ਕੋਈ ਗੈਤਰੀ ਦਾ ਪਾਠ ਕਰ ਰਿਹਾ ਹੈ, ਕੋਈ ਸਾਧਨ ਕਰ ਰਿਹਾ ਹੈ, ਕੋਈ ਸ੍ਵਾਸਾਂ ਨਾਲ ਪ੍ਰਾਣਾਯਾਮ ਕਰ ਰਿਹਾ ਹੈ, ਕੋਈ ਕੁਛ ਕਰ ਰਿਹਾ ਹੈ, ਕੋਈ ਕੁਛ ਕਰ ਰਿਹਾ ਹੈ। ਬੱਚਿਆਂ ਦੇ ਨਾਲ ਗੰਗਾ ਵਿਚ ਵੜ ਜਾਣਾ, ਪਾਣੀ ਉਛਾਲ ਉਛਾਲ ਕੇ ਉਹਨਾਂ ਤੇ ਪਾਈ ਜਾਣਾ, ਨਾਲੇ ਕਹੀ ਜਾਣਾ ਪਾਖੰਡ ਕਰਦੇ ਹਨ, ਪਾਖੰਡ ਕਰ ਰਹੇ ਹਨ। ਸਾਰੀਆਂ ਨੇ ਕਹਿਣਾ, ਉਹ ਜਿਹੜਾ ਬੱਚਾ ਹੈ, ਬਹੁਤ ਨਟਖਟ ਹੈ ਪਾਣੀ ਪਾ ਜਾਂਦਾ ਹੈ। ਆਪਸ ਵਿਚ ਸਲਾਹ ਕਰਦੇ ਨੇ ਕਿ ਜਿਹੜਾ ਇਹ ਬੱਚਾ ਹੈ, ਕਹਿੰਦਾ ਤਾਂ ਸਚਮੁਚ ਦਿਲ ਦੀ ਗੱਲ ਹੈ ਤੇ ਜਦੋਂ ਉਸਨੇ ਪਾਣੀ ਪਾਇਆ, ਮੇਰਾ ਮਨ ਫਲਾਣੇ ਥਾਂ ਫਿਰਦਾ ਸੀ। ਦੂਜੇ ਨੇ ਕਿਹਾ, ਕਰਦਾ ਤਾਂ ਮੈਂ ਪ੍ਰਾਣਾਯਾਮ ਸੀ, ਪਰ ਮੇਰੇ ਮਨ ਵਿਚ

ਇਹੋ ਜਿਹੇ ਫਜ਼ੂਲ ਖਿਆਲ ਚਲਦੇ ਸੀ। ਉਹ ਸੁਣਦਾ ਰਹਿੰਦਾ ਸੀ ਕਿ ਇਹ ਕਲਜੁਗ ਦੇ ਰਾਮ ਅਵਤਾਰ ਨੇ, ਕਲਜੁਗ ਨੂੰ ਤਾਰਨ ਆਏ ਨੇ। ਉਸਦੇ ਮਨ ਵਿਚ ਭਾਵਨਾ ਆਈ, ਬੇਨਤੀਆਂ ਕਰਦਾ ਹੈ ਹੇ ਪ੍ਰਭੂ! ਹੇ ਪ੍ਰਭੂ! ਕਿਰਪਾ ਕਰੋ, ਮੈਨੂੰ ਸ੍ਰੀ ਰਾਮ ਚੰਦਰ ਜੀ ਰੂਪ ਵਿਚ ਦਰਸ਼ਨ ਦਿਓ। ਮਹਾਰਾਜ ਜੀ, ਬੱਚਿਆਂ ਨੂੰ ਨਾਲ ਲੈ ਕੇ ਜਾਂਦੇ ਹਨ। ਜਾ ਕੇ ਖੜਕਾ ਕੀਤਾ, ਜਦ ਉਹ ਨੇਤਰ ਖੋਲਦਾ ਹੈ ਤੇ ਹੈਰਾਨ ਹੋ ਗਿਆ ਕਿ ਸ੍ਰੀ ਰਾਮ ਚੰਦਰ ਜੀ ਖੜੇ ਨੇ, ਉਸੇ ਤਰ੍ਹਾਂ ਲੱਛਮਣ ਹੈ, ਸੀਤਾ ਹੈ। ਉਹ ਨਮਸ਼ਕਾਰ ਤੇ ਡੰਡਉਤਿ ਵਿਚ ਪੈ ਗਿਆ। ਜਦੋਂ ਸੀਸ ਚੁੱਕ ਕੇ ਦੇਖਦਾ ਹੈ ਤੇ ਗੁਰੂ ਦਸਵੇਂ ਪਾਤਿਸ਼ਾਹ ਹੱਸ ਰਹੇ ਨੇ, ਉਸਦਾ ਬਹੁਤ ਪ੍ਰੇਮ ਪੈ ਗਿਆ। ਮਹਾਰਾਜ ਜੀ ਉਥੇ ਇਸ ਕੋਲ ਹਰ ਰੋਜ਼ ਜਾਇਆ ਕਰਦੇ ਸੀ।

ਇਸੇ ਤਰ੍ਹਾਂ ਦੇ ਨਾਲ ਫਤਿਹ ਚੰਦ ਰਾਜਾ ਸੀ ਤੇ ਮੈਣੀ ਉਸਦੀ ਰਾਣੀ ਸੀ। ਉਸਦੇ ਕੋਈ ਔਲਾਦ ਨਹੀਂ ਸੀ। ਰਾਣੀ ਨੇ ਸੁਣ ਲਿਆ ਕਿ ਬੜੇ ਪ੍ਰਤਾਪ ਵਾਲੇ ਮਹਾਰਾਜ ਨੇ। ਉਹ ਮਹਾਰਾਜ ਜੀ ਦਾ ਧਿਆਨ ਕਰਕੇ ਅਰਦਾਸ ਕਰਦੀ, ਹੇ ਪ੍ਰਭੂ! ਕ੍ਰਿਪਾ ਕਰੋ, ਮੈਨੂੰ ਇਕ ਆਪਣੇ ਵਰਗੇ ਬੱਚੇ ਦੀ ਦਾਤ ਬਖਸ਼ ਦਿਓ, ਜੋ ਤੁਹਾਡੇ ਵਰਗਾ ਹੋਵੇ। ਇਕ ਦਿਨ ਮਹਾਰਾਜ ਸਾਰੇ ਬੱਚਿਆਂ ਸਮੇਤ ਮਹਿਲਾਂ ਵਿਚ ਚਲੇ ਗਏ, ਤੇ ਉਥੇ ਜਾ ਕੇ ਪੌੜੀਆਂ ਚੜ ਗਏ। ਉਸ ਕਮਰੇ ਵਿਚ ਵੜ ਗਏ ਜਿਥੇ ਰਾਣੀ ਅਰਦਾਸ ਵਿਚ ਬੈਠੀ ਹੋਈ ਸੀ। ਜਾ ਕੇ ਗੋਦੀ ਵਿਚ ਬੈਠ ਗਏ, ਦੋਨੋਂ ਬਾਹਾਂ ਗੱਲ ਵਿਚ ਪਾ ਕੇ ਕਹਿੰਦੇ ਮਾਂ-ਮਾਂ ਮੈਂ ਆ ਗਿਆ। ਉਹ ਹੈਰਾਨ ਹੋ ਗਈ ਕਿ ਇਹ ਤਾਂ ਓਹੀ ਮੋਹਨੀ ਮੂਰਤ ਹੈ। ਕਹਿੰਦੇ, ਮਾਤਾ ਮੇਰੇ ਵਰਗਾ ਤਾਂ ਮੈਂ ਹੀ ਹਾਂ, ਹੋਰ ਕੋਈ ਨਹੀਂ ਹੈ। ਤੂੰ ਮੈਨੂੰ ਹੀ ਆਪਣਾ ਪੁੱਤਰ ਬਣਾ ਲੈ। ਮੈਂ ਹੀ ਤੇਰਾ ਪੁੱਤਰ ਹਾਂ, ਤੂੰ ਮੈਨੂੰ ਹੀ ਪੁੱਤਰ ਬਣਾ ਲੈ। ਮੈਂ ਤੈਨੂੰ ਮਾਂ ਕਹਿੰਦਾ ਹਾਂ। ਉਹ ਬਹੁਤ ਪ੍ਰਸੰਨ ਹੋਈ। ਉਹ ਕਹਿੰਦੇ ਅਸੀਂ ਰੋਜ਼ ਆਇਆ ਕਰਾਂਗੇ, ਜਦੋਂ ਮੈਨੂੰ ਭੁਖ ਲਗਿਆ ਕਰੇਗੀ। ਘੁੰਗਣੀਆਂ ਦਾ ਜੋ ਲੰਗਰ ਹੈ ਉਹ ਆਪ ਤਿਆਰ ਕਰਿਆ ਕਰੋ, ਅਸੀਂ ਸਾਰੇ ਆ ਕੇ ਛਕਿਆ ਕਰਾਂਗੇ।

ਸੋ ਮਹਾਰਾਜ ਜੀ ਬੱਚਿਆਂ ਨੂੰ ਨਾਲ ਲੈ ਕੇ ਬਹੁਤ ਕੌਤਕ ਕਰਦੇ ਸੀ। ਉਥੇ ਦਾ ਜੋ ਮੁਸਲਮਾਨ ਹਾਕਮ ਨਵਾਬ ਰਹੀਮ ਖਾਨ ਸੀ ਤਾਂ ਉਸਨੂੰ ਕਹਿਣ ਲੱਗੇ, ਸਲਾਮ ਨਹੀਂ ਕਰਨੀ। ਉਹ ਸੱਤ ਸਲਾਮਾਂ ਝੁਕ ਕੇ ਕਰਦੇ ਹੁੰਦੇ ਸੀ, ਉਹ ਕਹਿੰਦੇ ਕਿਸੇ ਨੇ ਨਹੀਂ ਕਰਨੀ। ਸਗੋਂ ਚਿੜਾਉਂਦੇ ਹੁੰਦੇ ਸੀ ਛੇੜਦੇ ਹੁੰਦੇ ਕਰਦੇ ਸੀ। ਉਹ ਪਿੱਛੇ ਦੌੜਦੇ ਸੀ ਤੇ ਆਪ ਗਲੀਆਂ ਦੇ ਵਿਚ ਹੀ ਛਾਂਈ-ਮਾਂਈ ਹੋ ਜਾਇਆ ਕਰਦੇ ਸੀ। ਅਖੀਰ ਨਵਾਬ ਨਾਲ ਐਸਾ ਕੌਤਕ ਵਰਤਿਆ ਕਿ ਨਵਾਬ ਆਪ ਦਾ ਸ਼ਰਧਾਲੂ ਬਣ ਗਿਆ।

ਏਧਰ ਅਨੰਦਪੁਰ ਸਾਹਿਬ ਵਿਚ ਅੱਜ ਗੁਰੂ ਨੌਂਵੇ ਪਾਤਿਸ਼ਾਹ ਬੈਠੇ ਨੇ ਤੇ ਆਪ ਨੇ ਹੁਕਮ ਦੇ ਦਿੱਤਾ ਕਿ ਗੁਰੂ ਮਹਾਰਾਜ ਜੀ ਨੂੰ ਵਾਪਸ ਅਨੰਦਪੁਰ ਸਾਹਿਬ ਲੈ ਆਓ। ਪਟਨੇ ਵਿਚੋਂ ਜਦੋਂ ਆਪ ਚੱਲਣ ਲੱਗੇ, ਜਿੰਨੀ ਵੀ ਗੁਰਸਿੱਖੀ ਸੀ ਸਾਰੀ ਪਰਜਾ ਜੋ ਆਪ ਨਾਲ ਪਿਆਰ ਕਰਦੀ ਸੀ ਸਾਰਿਆਂ ਦੇ ਨੇਤਰਾਂ ਵਿਚ ਹੰਝੂਆਂ ਦੀਆਂ ਝੜੀਆਂ ਲੱਗ ਗਈਆਂ, ਕਿਉਂਕਿ ਆਪ ਜੀ ਦਾ ਉਹਨਾਂ ਨਾਲ ਬਹੁਤ ਜਿਆਦਾ ਪਿਆਰ ਪੈ ਚੁਕਿਆ ਸੀ ਤੇ ਰਾਣੀ ਮੈਣੀ ਨੂੰ ਵੀ ਜਦੋਂ ਪਤਾ ਲੱਗਿਆ ਕਿ ਮਹਾਰਾਜ ਜੀ ਜਾ ਰਹੇ ਨੇ ਉਹ ਇੰਨੀ ਜਿਆਦਾ ਉਦਾਸ ਹੋਈ ਕਿ ਸੁਣਦੇ ਸਾਰ ਮੂਰਛਤ ਹੋ ਗਈ ਤੇ ਗਿਰ ਗਈ ਕਿ ਮਹਾਰਾਜ ਸਾਨੂੰ ਛੱਡ ਕੇ ਚਲੇ ਜਾਣਗੇ। ਉਸੇ ਵੇਲੇ ਇਸ ਤਰ੍ਹਾਂ ਦੀਆਂ ਅਰਦਾਸਾਂ ਕਰਦੀ ਹੈ।

*ਧਾਰਨਾ - ਜਿੰਦ ਬਚਦੀ ਨਹੀਂ ਗੁਰ ਦਰਸ਼ ਬਿਨਾ -2, 2.*
*'ਓ' ਜੈਸੇ ਨੀਰ ਬਿਨ ਮੱਛਲੀ -2, 2.*
*ਜਿੰਦ ਬਚਦੀ ਨਹੀਂ ਗੁਰ ਦਰਸ਼ ਬਿਨਾ,....-2.*

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***

ਬਾਲ ਗੋਬਿੰਦ ਰਾਇ ਰਾਣੀ ਮੈਣੀ ਦੀ ਪੁੱਤਰ ਅਭਿਲਾਸ਼ਾ ਪੂਰੀ ਕਰਦੇ ਹੋਏ ਉਸ ਦੀ ਗੋਦ ਵਿਚ

*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥*
*ਪੰਨਾ - 708*

ਅੱਜ ਆਪ ਨੇ ਪੂਰੇ ਬਸਤ੍ਰ ਪਹਿਨੇ ਹੋਏ ਹਨ ਸਿਰ ਤੇ ਕਲਗੀ ਲਗੀ ਹੋਈ ਹੈ, ਮੋਢੇ ਦੇ ਉੱਤੇ ਛੋਟੀ ਜਿਹੀ ਕਮਾਨ ਅਤੇ ਛੋਟਾ ਜਿਹਾ ਭੱਥਾ ਹੈ ਤੇ ਆਪ ਜੀ ਆ ਕੇ ਰਾਣੀ ਨੂੰ ਸਾਵਧਾਨ ਕਰਦੇ, ਮਾਤਾ-ਮਾਤਾ ਕਿਉਂ ਐਨਾ ਬਿਰਹੋਂ ਮਹਿਸੂਸ ਕਰਦੇ ਹੋ। ਰਾਣੀ ਕਹਿਣ ਲੱਗੀ, ਐ ਮੇਰੇ ਪਿਆਰੇ ਰੂਹਾਨੀ ਪੁੱਤਰ ਜੀ ਮੈਂ ਜੀਅ ਨਹੀਂ ਸਕਣਾ, ਮੇਰਾ ਜੀਵਨ ਤੂੰ ਹੈ। ਕਹਿਣ ਲੱਗੇ ਮਾਤਾ ਜੀ ਇਸ ਤਰ੍ਹਾਂ ਨਾ ਕਹੋ ਜਿਸ ਵਕਤ ਇਹ ਬੱਚੇ ਮੇਰੇ ਪਿਛੋਂ ਆਉਣਗੇ, ਤੁਸੀਂ ਮਿਲਕੇ ਸਤਸੰਗ ਕਰਿਓ ਤੇ ਘੁੰਗਣੀਆਂ ਦਾ ਪ੍ਰਸਾਦਿ ਵਰਤਾਇਓ ਅਤੇ ਇਹਨਾਂ ਮੇਰੇ ਸਾਥੀ ਬੱਚਿਆਂ ਨੂੰ ਪਿਆਰ ਕਰਿਓ। ਜਦ ਇਹ ਬੱਚੇ ਆਣਗੇ ਤੁਸੀਂ ਪ੍ਰਸ਼ਾਦ ਵਰਤਾਓਗੇ, ਇੰਨ੍ਹਾਂ ਬੱਚਿਆਂ ਵਿਚ ਬੈਠਾ ਮੈਂ ਪ੍ਰਸ਼ਾਦ ਲਿਆ ਕਰਾਂਗਾ। ਕਰੀਮ ਖਾਨ ਤੇ ਰਹੀਮ ਖਾਨ, ਨਵਾਬ ਦੋਨੋਂ ਭਰਾ ਉਹ ਵੀ ਬਹੁਤ ਬਿਰਹੋਂ ਕਰਦੇ ਸੀ। ਕਹਿੰਦੇ, ਪਾਤਿਸ਼ਾਹ ਅਸੀਂ ਤੁਹਾਡੇ ਬਿਨਾ ਕਿਵੇਂ ਜੀਵਾਂਗੇ। ਮਹਾਰਾਜ ਕਹਿੰਦੇ, ਜਦੋਂ ਤੁਸੀਂ ਨਮਾਜ ਪੜ੍ਹਿਆ ਕਰੋਗੇ ਉਸ ਵੇਲੇ ਤੁਹਾਡੇ ਸਾਮ੍ਹਣੇ ਮੈਂ ਖੜ੍ਹਾ ਹੋਇਆ ਕਰਾਂਗਾ। ਇਸੇ ਤਰ੍ਹਾਂ ਪੰਡਤ ਸ਼ਿਵਦਤ ਨੇ ਕਿਹਾ, ਮਹਾਰਾਜ ਜੀ ਮੈਂ ਤੁਹਾਡੇ ਬਿਨਾਂ ਜੀ ਨਹੀਂ ਸਕਾਂਗਾ। ਮਹਾਰਾਜ ਕਹਿੰਦੇ, ਪੰਡਤ ਜੀ! ਜਦੋਂ ਤੁਸੀਂ ਗੰਗਾ ਦੇ ਕਿਨਾਰੇ ਆਪਣੇ ਨੇਤਰ ਬੰਦ ਕਰਕੇ ਬੈਠੋਗੇ, ਫੇਰ ਜਦੋਂ ਭਜਨ ਬੰਦਗੀ ਕਰਕੇ ਨੇਤਰ ਖੋਲ੍ਹੋਗੇ ਤੇ ਮੈਂ ਤੁਹਾਡੇ ਸਾਮ੍ਹਣੇ ਖੜ੍ਹਾ ਹੋਇਆ ਕਰਾਂਗਾ। ਸਾਰਿਆਂ ਨੂੰ ਧਰਵਾਸ ਦਿੰਦੇ ਹੋਏ, ਆਪ ਚਲਦੇ ਚਲਦੇ ਘੜਾਮ ਪਿੰਡ ਪਹੁੰਚ ਗਏ। ਉਥੇ ਆਪ ਜੀ ਨੂੰ ਕੁਛ ਦਿਨ ਠਹਿਰਣ ਦਾ ਹੁਕਮ ਹੋ ਗਿਆ। ਜਿੱਥੇ ਆਪ ਠਹਿਰੇ ਹੋਏ ਸੀ ਉਥੇ ਗੁਰਸਿੱਖ ਪਰਿਵਾਰਾਂ ਦੇ ਬੱਚੇ ਉਹਨਾਂ ਦੇ ਨਾਲ ਖੇਡਦੇ ਸੀ। ਉਸ ਵੇਲੇ ਆਪ ਜੀ ਦੀ ਉਮਰ 7 ਸਾਲ ਦੀ ਸੀ। ਉਥੇ ਉਸ ਇਲਾਕੇ ਵਿਚ ਪੀਰ ਭੀਖਣ ਸ਼ਾਹ ਮੰਨਿਆ ਹੋਇਆ ਪੀਰ ਸੀ। ਉਹਨੇ ਜਿਸ ਵਕਤ ਮਹਾਰਾਜ ਨੂੰ ਖੇਡਦਿਆਂ ਦੇਖਿਆ, ਉਸ ਵਕਤ ਉਸ ਪੀਰ ਨੇ ਆਪ ਜੀ ਨੂੰ ਸੱਤ ਸਲਾਮਾਂ ਕੀਤੀਆਂ। ਮੁਰੀਦਾਂ ਨੇ ਕਿਹਾ ਹੈਂ! ਇਹ ਸਾਡੇ ਪੀਰ ਨਾਲੋਂ ਵੀ ਕੋਈ ਵੱਡਾ ਪੀਰ ਆ ਗਿਆ। ਪੀਰ ਜੀ ਇਹ ਕੀ ਗੱਲ ਹੈ? ਤੁਸੀਂ ਕਿਸਨੂੰ ਸਲਾਮਾਂ ਕੀਤੀਆਂ? ਕਹਿੰਦੇ ਜਿਹੜੇ ਉਹ ਤੁਹਾਨੂੰ ਬਾਲਕ ਦਿਸਦੇ ਨੇ, ਉਹ ਪਰਮ ਪੁਰਖ ਹੈ। ਕਹਿਣ ਲੱਗੇ, "ਸਲਾਮਾਂ ਕਿਉਂ ਕੀਤੀਆਂ ਨੇ?" ਕਹਿੰਦੇ, ਇਸ ਕਰਕੇ ਕਿ ਇਨ੍ਹਾਂ ਦਾ ਆਦਰ ਹੈ। ਚਲੋ ਮਠਿਆਈ ਲੈ ਚਲੋ, ਤੁਹਾਨੂੰ ਦਿਖਾ ਦਿੰਦੇ ਹਾਂ। ਕਹਿੰਦੇ, ਦੋ ਭਾਂਡੇ ਮਠਿਆਈ ਦੇ ਲੈ ਆਓ, ਇਕ ਹਿੰਦੂ ਦਾ ਤੇ ਇਕ ਮੁਸਲਮਾਨ ਦਾ। ਉਹ ਦੋ ਭਾਂਡੇ ਰੱਖ ਦਿੱਤੇ। ਮਹਾਰਾਜ ਜੀ ਕਹਿਣ ਲੱਗੇ ਕਿ ਇਕ ਹੋਰ ਲੈ ਆਓ। ਤੇ ਹੋਰ ਲੈ ਆਂਦਾ। ਮਹਾਰਾਜ ਜੀ ਨੇ ਪਹਿਲਾਂ ਦੋਨੋਂ ਹੱਥ ਇਕ ਉੱਤੇ ਰਖ ਦਿੱਤੇ, ਫੇਰ ਇਕ ਇਕ ਹੱਥ ਦੋਨਾਂ ਤੇ ਰੱਖ ਦਿਤਾ। ਪੀਰ ਸਮਝਦਾਰ ਤੇ ਕਰਣੀ ਕਮਾਈ ਵਾਲਾ ਸੀ। ਉਹ ਸਮਝ ਗਿਆ ਤੇ ਉਸਨੇ ਸਿਜਦਾ ਕੀਤਾ। ਉਸ ਵੇਲੇ ਮੁਰੀਦਾਂ ਨੇ ਪੁਛਿਆ, ਪੀਰ ਜੀ! ਸਾਡੀ ਸਮਝ ਵਿਚ ਤਾਂ ਕੋਈ ਗੱਲ ਨਹੀਂ ਆਈ। ਸਾਨੂੰ ਵੀ ਸਮਝਾਓ ਜੋ ਵੀ ਤੁਹਾਡੀ ਗੱਲ ਬਾਤ ਹੋਈ ਹੈ ਕਿਉਂਕਿ ਤੁਸੀਂ ਇਸ਼ਾਰੇ ਵਿਚ ਗੱਲ ਬਾਤ ਕੀਤੀ ਹੈ। ਤੁਸੀਂ ਵੀ ਕੋਈ ਇਸ਼ਾਰਾ ਕਰ ਰਹੇ ਸੀ, ਉਹ ਵੀ ਕੋਈ ਇਸ਼ਾਰਾ ਕਰ ਰਹੇ ਸੀ। ਕਹਿੰਦੇ, ਮੁਰੀਦੋ! ਮੈਂ ਇਹ ਜਾਨਣ ਦੀ ਕੋਸ਼ਿਸ਼ ਕੀਤੀ ਸੀ ਕਿ ਇਹ ਹਿੰਦੂਆਂ ਦਾ ਹੋਏਗਾ ਜਾਂ ਇਸਲਾਮ ਵਾਲਿਆਂ ਦਾ ਹੋਏਗਾ? ਪਰ ਉਹਨਾਂ ਨੇ ਇਕ ਬਰਤਨ ਹੋਰ ਮੰਗਵਾਕੇ ਕਿਹਾ ਕਿ ਅਸੀਂ ਦੋਨਾਂ ਦਾ ਇਕ ਸਾਂਝਾ ਰਸਤਾ ਚਲਾਵਾਂਗੇ। ਉਸ ਤੇ ਦੋਨੋਂ ਹੱਥ ਰੱਖ ਦਿੱਤੇ। ਫੇਰ ਮੈਂ ਪੁਛਿਆ ਕਿ ਹਿੰਦੂਆਂ ਤੇ ਇਸਲਾਮ ਦੇ ਤੁਹਾਡੇ ਨਾਲ ਕੀ ਸੰਬੰਧ ਹੋਣਗੇ। ਉਸ ਵੇਲੇ ਆਪਣੇ ਦੋਨੋਂ ਹੱਥ ਦੋਨਾਂ ਤੇ ਰੱਖ ਦਿੱਤੇ। ਇਕ ਹੱਥ ਇਕ ਦੇ ਉਪਰ ਤੇ ਦੂਜਾ ਹੱਥ ਦੂਜੇ ਬਰਤਨ ਦੇ ਉਤੇ ਰੱਖ ਦਿੱਤਾ। ਉਹਨਾਂ ਸਮਝਾ ਦਿਤਾ ਕਿ ਸਾਨੂੰ ਸਾਰੇ ਬਰਾਬਰ ਹਨ। ਸਾਡਾ ਕਿਸੇ ਨਾਲ ਕੋਈ ਵਿਰੋਧ ਨਹੀਂ, ਸਾਡੀ ਨਿਗਾਹ ਵਿਚ ਨਾ ਕੋਈ ਹਿੰਦੂ ਹੈ ਨਾ ਕੋਈ ਤੁਰਕ ਹੈ। ਇਸ ਤਰ੍ਹਾਂ ਦਾ ਫੁਰਮਾਨ ਗੁਰੂ ਦਸਮੇਸ਼ ਪਿਤਾ ਜੀ ਨੇ ਕੀਤਾ ਹੈ।

*ਧਾਰਨਾ - ਹਿੰਦੂ ਤੁਰਕ ਵਿਚ ਭੇਦ ਨਾ ਹੋਈ,*
*ਸਭਨਾ ਅੰਦਰ ਜੋਤ ਰਾਮ ਦੀ -2, 2.*
*ਸਭਨਾ ਅੰਦਰ ਜੀ ਜੋਤ ਰੱਬ ਦੀ -2, 2.*
*ਹਿੰਦੂ ਤੁਰਕ ਵਿਚ ਭੇਦ ਨਾ ਕੋਈ,.......-2.*

*ਕੋਊ ਭਇਓ ਮੁੰਡੀਆ ਸੰਨਿਆਸੀ, ਕੋਊ ਜੋਗੀ ਭਇਓ,*
*ਕੋਈ ਬ੍ਰਹਮਚਾਰੀ, ਕੋਊ ਜਤੀਅਨੁ ਮਾਨਬੋ॥*

*ਅਕਾਲ ਉਸਤਤਿ*

*ਦੇਹਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ,*
*ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ ਅਦੇਵ ਜੱਛ, ਗੰਧ੍ਰਬ ਤੁਰਕ ਹਿੰਦੂ,*
*ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ ਏਕੈ ਕਾਨ, ਏਕੈ ਦੇਹ ਏਕੈ ਬਾਨ,*
*ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥*
*ਅਲਹ ਅਭੇਖ ਸੋਈ, ਪੁਰਾਨ ਐ ਕੁਰਾਨ ਓਈ,*
*ਏਕ ਹੀ ਸਰੂਪ ਸਬੈ, ਏਕ ਹੀ ਬਨਾਉ ਹੈ॥*

*ਅਕਾਲ ਉਸਤਤਿ*

ਗੁਰੂ ਘਰ ਦੇ ਅੰਦਰ ਮਨੁੱਖਾਂ ਦੀ ਵੰਡ ਜਾਤਾਂ ਨਾਲ ਨਹੀਂ ਹੁੰਦੀ। ਨਾ ਹਿੰਦੂ ਬਹੁਤਾ ਨੇੜੇ ਹੈ ਨਾ ਮੁਸਲਮਾਨ ਦੂਰ ਹੈ, ਸਾਰੇ ਹੀ ਨੇੜੇ ਹਨ।

ਦੇਹੁਰਾ ਤੇ ਮਸਜਿਦ ਦੋਨੋਂ ਪ੍ਰਮੇਸ਼ਰ ਦੀ ਬੰਦਗੀ ਕਰਨ ਦੇ ਸਥਾਨ ਹਨ। ਦੋਨਾਂ ਦਾ ਹੀ ਸਤਿਕਾਰ ਕਰਨਾ ਬਣਦਾ ਹੈ। ਸਾਧ ਸੰਗਤ ਜੀ! ਸੋ ਗੁਰੂ ਮਹਾਰਾਜ ਜੀ ਦਾ ਐਸਾ ਆਦਰਸ਼ ਸੀ ਐਸੇ ਐਸੇ ਕੌਤਕ ਆਪ ਨੇ ਕੀਤੇ ਕਿ ਸੰਸਾਰ ਗਿਣਦਾ ਚਲਾ ਜਾਵੇ, ਤਾਂ ਵੀ ਕਦੇ ਖਤਮ ਹੋਣ ਵਾਲੇ ਨਹੀਂ।

ਹੁਣ ਆਪ ਦੇ ਸਰੀਰ ਦੀ ਉਮਰ ਨੌਂ ਸਾਲ ਦੀ ਹੋ ਗਈ, ਤੇ ਆਪ ਜੀ ਬਾਹਰੋਂ ਖੇਲ ਕੇ ਆਉਂਦੇ ਨੇ। ਕੀ ਦੇਖਦੇ ਹਨ ਕਿ ਗੁਰੂ ਮਹਾਰਾਜ ਜੀ ਦਾ ਦਰਬਾਰ ਲੱਗਿਆ ਹੋਇਆ ਹੈ। ਦਰਬਾਰ ਵਿਚ ਬਹੁਤ ਵੱਡੇ ਵੱਡੇ ਵਿਦਵਾਨ, ਸਤਿਕਾਰਯੋਗ ਵੱਡੀਆਂ ਵੱਡੀਆਂ ਹਸਤੀਆਂ ਮਹਾਰਾਜ ਜੀ ਦੇ ਹਜ਼ੂਰ ਬੈਠੀਆਂ ਹੋਈਆਂ ਹਨ। ਉਹਨਾਂ ਦਿਨਾਂ ਦੇ ਅੰਦਰ ਬ੍ਰਾਹਮਣ ਵਾਸਤੇ ਕੇਸ ਰਖਣੇ ਜ਼ਰੂਰੀ ਹੋਇਆ ਕਰਦੇ ਸੀ। ਬਹੁਤ ਸੋਹਣੀਆਂ ਸ਼ਕਲਾਂ ਸੂਰਤਾਂ ਦੇ ਚੰਗੇ ਬੰਦੇ ਮਹਾਰਾਜ ਜੀ ਦੇ ਹਜ਼ੂਰ ਬੈਠੇ ਸਨ, ਲੇਕਿਨ ਸਾਰਿਆਂ ਦੇ ਹੱਥਾਂ ਵਿਚ ਰੁਮਾਲ ਨੇ, ਥੋੜੀ ਥੋੜੀ ਦੇਰ ਬਾਅਦ ਅੱਖਾਂ ਤੇ ਰੁਮਾਲ ਫੇਰ ਕੇ ਹੰਝੂ ਸਾਫ ਕਰਦੇ ਹਨ। ਉਹਨਾਂ ਦਾ ਮੁਖੀ ਵਾਰਤਾ ਸੁਣਾ ਰਿਹੈ ਕਿ ਮਹਾਰਾਜ ਜੀ! ਹੁਣ ਤਾਂ ਜਿਉਣ ਦਾ ਕੋਈ ਹੱਜ ਨਹੀਂ ਰਿਹਾ। ਧਰਮ ਖਤਰੇ ਵਿਚ ਪੈ ਗਿਆ ਹੈ ਤੇ ਮਹਾਰਾਜ ਜੀ ਸਾਰੀ ਵਾਰਤਾ ਧਿਆਨ ਨਾਲ ਸਰਵਣ ਕਰ ਰਹੇ ਹਨ। ਕਸ਼ਮੀਰ ਦੇ ਪੰਡਤਾਂ ਦੇ ਮੁਖੀ ਨੇ ਹਾਲ ਦੱਸਿਆ ਕਿ ਜਾਲਮ ਖਾਨ ਸ੍ਰੀ ਨਗਰ ਦਾ ਜੋ ਗਵਰਨਰ ਹੈ, ਓਹਨੇ ਇਹ ਕੰਮ ਫੜਿਆ ਹੈ ਕਿ 100 ਵੱਡੇ ਵਿਦਵਾਨ ਮਹਾਂਪੁਰਸ਼ ਜਿਹੜੇ ਹਿੰਦੂ ਹਨ ਉਹਨਾਂ ਨੂੰ ਫੜ ਕੇ ਜੇਹਲਮ ਦਰਿਆ ਦੇ ਕੰਢੇ ਤੇ ਲੈ ਆਉਂਦਾ ਹੈ ਤੇ ਉਥੇ ਬੇਅੰਤ ਮੁਲਖਈਆ ਇਕੱਠਾ ਹੋਇਆ ਹੁੰਦਾ ਹੈ ਤੇ ਉਹਨਾਂ ਸਾਰਿਆਂ ਦੇ ਸਾਮ੍ਹਣੇ ਉਹਨਾਂ ਨੂੰ ਪੁਛਿਆ ਜਾਂਦਾ ਹੈ ਕਿ ਤੁਸੀਂ ਧਰਮ ਤਿਆਗ ਕਰਦੇ ਹੋ। ਪਰ ਉਹਨਾਂ ਵਿਚੋਂ ਬਹੁਤ ਤਬਦੀਲ ਕਰਨ ਨਾਲੋਂ ਜਾਨ ਦੇਣ ਨੂੰ ਤਰਜੀਹ ਦਿੰਦੇ ਹਨ। ਸੱਚੇ ਪਾਤਸ਼ਾਹ ਉਥੇ ਸਾਰੇ ਬੰਦਿਆਂ ਨੂੰ ਸੰਗਲ ਨਾਲ ਬੰਨ੍ਹ ਕੇ ਇਕੋ ਭੱਰਾ ਬਣਾ ਲਿਆ ਜਾਂਦਾ ਹੈ। ਧੱਕਾ ਦੇ ਕੇ ਦਰਿਆ ਵਿਚ ਸੁੱਟ ਦਿੰਦੇ ਨੇ ਤੇ ਪਾਣੀ ਜਿਸ ਵੇਲੇ ਗਲ-ਗਲ ਤੱਕ ਆਉਂਦਾ ਹੈ ਤਾਂ ਕਿਸੇ ਦੇ ਮੂੰਹ ਵਿਚ ਪੈਣਾ ਸ਼ੁਰੂ ਹੋ ਜਾਂਦਾ ਹੈ। ਜਦੋਂ ਉਹ ਡੁੱਬਦੇ ਨੇ, ਹੱਥ ਪੈਰ ਮਾਰਦੇ ਨੇ ਬੱਚਣ ਵਾਸਤੇ। ਉਹ ਸਾਰੇ ਹਾਕਮ ਇਕੱਠੇ ਹੋ ਕੇ ਇਨ੍ਹਾਂ ਦੀ ਮੌਤ ਦਾ ਤਮਾਸ਼ਾ ਦੇਖਦੇ ਹਨ। ਅਖੀਰ ਵਿਚ ਇਹ ਹੁੰਦਾ ਹੈ ਕਿ ਸਾਰੇ ਹੀ ਡੁੱਬ ਜਾਂਦੇ ਹਨ ਤੇ ਉਹਨਾਂ ਤੋਂ ਅੱਗੇ ਜਾ ਕੇ ਸੰਗਲ ਖੋਲ੍ਹ ਲਿਆਉਂਦੇ ਹਨ ਤੇ ਬੰਦੇ ਪਾਣੀ ਵਿਚ ਰੁੜ੍ਹ ਜਾਂਦੇ ਹਨ, ਇਹ ਸਾਡਾ ਹਾਲ ਹੋ ਰਿਹਾ ਹੈ।

***ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥***

***ਪੰਨਾ - 1380***

ਮਹਾਰਾਜ ਜੀ! ਸਾਡੀ ਇਜ਼ਤ ਕੋਈ ਨਹੀਂ ਹੈ। ਡੋਲਾ ਆਉਂਦਾ ਹੈ ਪਹਿਲੇ ਦਿਨ ਹੀ ਹਾਕਮਾ ਦੇ ਘਰ ਭੇਜਣਾ ਪੈਂਦਾ ਹੈ। ਨਾ ਕਿਸੇ ਬੱਚੀ ਦਾ ਸਤ ਧਰਮ ਕਾਇਮ ਹੈ, ਨਾ ਕਿਸੇ ਹੋਰ ਦਾ ਹੈ। ਨਾ ਅਸੀਂ ਪੂਜਾ ਕਰ ਸਕਦੇ ਹਾਂ, ਨਾ ਅਸੀਂ ਸੰਖ ਬਜਾ ਸਕਦੇ ਹਾਂ, ਪੂਜਾ ਤੇ ਪਾਬੰਧੀਆਂ ਲਗਾ ਦਿਤੀਆਂ ਗਈਆਂ ਹਨ। ਬਚਨ ਕੋਈ ਨਹੀਂ ਕਰ ਸਕਦੇ, ਕੋਈ ਸ਼ਾਸਤਰ ਨਹੀਂ ਪੜ੍ਹ ਸਕਦੇ। ਜੇ ਪੜ੍ਹਦੇ ਹਾਂ ਤਾਂ ਉਹ ਸ਼ਾਸਤਰ ਖੋਹ ਲੈ ਜਾਂਦੇ ਹਨ ਤੇ ਜਾਲ ਦਿੱਤੇ ਜਾਂਦੇ ਹਨ। ਪਾਤਸ਼ਾਹ ਜੀ! ਅਸੀਂ ਸਾਰੇ ਦੁਖੀ ਹੋ ਕੇ ਅਮਰਨਾਥ ਦੀ ਗੁਫਾ ਵਿਚ ਚਲੇ ਗਏ ਸੀ। ਉਥੇ ਜਾ ਕੇ ਸ਼ਿਵ ਜੀ ਮਹਾਰਾਜ ਜੀ ਕੋਲ ਬਹੁਤ ਜਿਆਦਾ ਪੁਕਾਰਾਂ ਕੀਤੀਆਂ, ਹੇ ਪ੍ਰਭੂ! ਹੁਣ ਤੀਸਰਾ ਨੇਤਰ ਖੋਲ੍ਹ ਇਹਨਾਂ ਦੁਸ਼ਟਾਂ ਦਾ ਖਾਤਮਾ ਕਰ। ਪਾਤਸ਼ਾਹ! ਅਰਦਾਸਾਂ ਕਰਦਿਆਂ ਨੂੰ ਮਹੀਨਾ ਲੰਘ ਗਿਆ, ਕਿਸੇ ਨੇ ਵੀ ਜਵਾਬ ਨਹੀਂ ਦਿੱਤਾ। ਕਿਸੇ ਤੋਂ ਕੋਈ ਜਵਾਬ ਨਹੀਂ ਆਇਆ। ਇਸ ਤਰ੍ਹਾਂ ਲਗਿਆ ਜਿਵੇਂ ਰੱਬ ਹੀ ਨਹੀਂ ਹੁੰਦਾ। ਹੁੰਦਾ ਰੱਬ ਬੋਲਾ ਹੋ ਗਿਆ, ਬੋਲਾ ਰੱਬ ਕੁਛ ਨਹੀਂ ਸੁਣ ਰਿਹਾ।

ਬੱਸ ਇਕ ਵਾਰੀ ਇਕ ਆਵਾਜ਼ ਆਈ, ਹੇ ਪੰਡਤੋ! ਇਸ ਵੇਲੇ ਹਿੰਦੂ ਧਰਮ ਦਾ ਰਾਖਾ ਕੋਈ ਦੇਵੀ ਦੇਵਤਾ ਨਹੀਂ ਰਿਹਾ ਕਿਉਂਕਿ ਜੁਗ ਬਦਲ ਚੁਕਿਆ ਹੈ, ਕਲਜੁਗ ਆ ਗਿਆ ਹੈ। ਸੋ ਦੇਵਤੇ ਨੇ ਕਿਸੇ ਦੀ ਮਦਦ ਨਹੀਂ ਕਰਨੀ, ਨਾ ਸ਼ਿਵਜੀ ਨੇ ਕਰਨੀ ਹੈ, ਨਾ ਕਿਸੇ ਹੋਰ ਨੇ ਕਰਨੀ ਹੈ। ਹੁਣ ਤੁਹਾਡਾ ਰਾਖਾ ਅਨੰਦਪੁਰ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਨੌਵਾਂ ਸਰੂਪ ਧਾਰ ਕੇ ਬੈਠਾ ਹੈ। ਉਹਨਾਂ ਦੀ ਸ਼ਰਨ ਵਿਚ ਜਾਓ, ਉਹਨਾਂ ਕੋਲ ਬੇਨਤੀ ਕਰੋ। ਹੇ ਸੱਚੇ ਪਾਤਿਸ਼ਾਹ! ਸਾਰੇ ਭਾਰਤ ਵਰਸ਼ ਵਿਚੋਂ ਅਸੀਂ ਪੰਡਤ ਕ੍ਰਿਪਾ ਰਾਮ ਨੂੰ ਮੁਖੀ ਬਣਾ ਕੇ ਲਿਆਏ ਹਾਂ, ਜੋ ਗੁਰੂ ਘਰ ਦਾ ਪੰਡਤ ਵੀ ਹੈ ਤੇ ਆਪ ਦਾ ਵਿਸ਼ਵਾਸ ਪਾਤਰ ਵੀ ਹੈ। ਹੇ ਸੱਚੇ ਪਾਤਿਸ਼ਾਹ! ਸਾਡੀ ਬਾਂਹ ਫੜੋ, ਸਾਡੀ ਬਾਂਹ ਫੜਨ ਵਾਲਾ ਹੋਰ ਕੋਈ ਨਹੀਂ ਹੈ। ਉਸ ਵੇਲੇ ਗੁਰੂ ਦਸਵੇਂ ਪਾਤਸ਼ਾਹ ਬਾਹਰੋਂ ਖੇਡਦੇ ਹੋਏ ਆਉਂਦੇ ਹਨ। ਗੁਰੂ ਮਹਾਰਾਜ ਜੀ ਦਾ ਉਚੇ ਚੌਤਰੇ ਤੇ ਆਸਣ ਲੱਗਿਆ ਹੋਇਆ ਹੈ, ਜਿਸ ਨੂੰ ਅੱਜ ਕੱਲ ਸਟੇਜ ਕਹਿੰਦੇ ਹਨ। ਭਾਰਤ ਵਰਸ਼ ਵਿਚੋਂ ਹਿੰਦੂ ਧਰਮ ਦੇ ਜਿੰਨੇ ਵੀ ਮੁਖੀ-ਮੁਖੀ ਵਿਦਵਾਨ ਆਏ ਹੋਏ ਸਨ, ਸਾਰੇ ਉਦਾਸ ਤੇ ਗੰਭੀਰ ਬੈਠੇ ਸਨ, ਦਿਲ ਤੋੜਨ ਵਾਲੀਆਂ ਕਥਾਵਾਂ ਕਹਿ ਰਹੇ ਸਨ। ਮਹਾਰਾਜ ਜੀ ਬਹੁਤ ਡੂੰਘੇ ਧਿਆਨ ਦੇ ਨਾਲ ਸਰਵਣ ਕਰਦੇ ਹੋਏ ਖਾਮੋਸ਼ ਸਨ। ਇਸ ਖਾਮੋਸ਼ੀ ਨੂੰ ਤੋੜਨ ਵਾਸਤੇ ਗੁਰੂ ਦਸਵੇਂ ਪਾਤਸ਼ਾਹ ਪਿਛਲੇ ਪਾਸਿਓਂ ਸਟੇਜ ਤੇ ਚੜੇ। ਪਹਿਲਾ ਦੇਖਦੇ ਰਹੇ, ਥੋੜੀ ਦੇਰ ਤੋਂ ਬਾਅਦ ਦੋਨੋਂ ਬਾਹਾਂ ਪਿਤਾ ਦੇ ਗੱਲ ਵਿਚ ਪਾਈਆਂ। ਇਸ ਤੋਂ ਪਹਿਲਾਂ ਉਹ ਕੁਛ ਕਹਿੰਦੇ, ਫਟਾਫਟ ਆਪ ਗੋਦੀ ਵਿਚ ਆ ਕੇ ਬੈਠ ਗਏ। ਮਹਾਰਾਜ ਜੀ ਨੇ ਨੇਤਰ ਖੋਲ੍ਹੇ ਤੇ ਉਹਨਾਂ ਵੱਲ ਨੇਤਰ ਕਰੇ, ਉਹਨਾਂ ਨੇ ਬੜੇ ਭੇਦ ਭਰੇ ਢੰਗ ਦੇ ਨਾਲ ਇਕ ਦੂਜੇ ਨੂੰ ਦੇਖਿਆ। ਉਸ ਵੇਲੇ ਆਪ ਨੇ ਬੇਨਤੀ ਕਰੀ ਪਾਤਸ਼ਾਹ ਪਿਤਾ, ਗੁਰੂ ਜੀ! ਕੀ ਗੱਲ ਹੈ, ਐਨੀ ਉਦਾਸੀ ਕਿਉਂ ਹੈ, ਇਹ ਲੋਕ ਕੌਣ ਹਨ ਤੇ ਕੀ ਮੰਗਦੇ ਹਨ? ਕਿਹੜੀ ਚੀਜ਼ ਹੈ ਜਿਹੜੀ ਇਹਨਾਂ ਨੂੰ ਦੇਣ ਵਾਸਤੇ ਤੁਹਾਡੇ ਕੋਲ ਨਹੀਂ ਹੈ? ਉਸ ਵੇਲੇ ਸਾਰੀ ਵਿਥਿਆ ਦੱਸੀ ਕਿ ਇਸ ਤਰ੍ਹਾਂ ਇਹ ਕਹਿੰਦੇ ਹਨ। ਬਾਲਕ ਗੋਬਿੰਦ ਜੀ ਕਹਿਣ ਲੱਗੇ, ਬੜੀ ਆਸਾਂ ਨਾਲ ਆਏ ਹਨ ਫੇਰ ਇਹਨਾਂ ਦਾ ਆਪ ਜੀ ਨੇ ਕੀ ਇਲਾਜ ਸੋਚਿਆ ਹੈ? ਕਹਿਣ ਲੱਗੇ ਲਾਲ ਜੀ! ਇਸ ਵੇਲੇ ਤਾਂ ਇਲਾਜ ਇਹ ਹੈ ਕਿ ਕੋਈ ਪੂਰਨ ਮਹਾਂਪੁਰਸ਼ ਆਪਣੇ ਸੀਸ ਦੀ ਬਲੀ ਦੇਵੇ। ਇਹ ਪਹਾੜ ਵਰਗਾ ਜਿਹੜਾ ਜ਼ੋਰ-ਜ਼ੁਲਮ ਦਾ ਹੜ੍ਹ ਚਲ ਰਿਹਾ ਹੈ ਉਸ ਦੇ ਅੱਗੇ ਛਾਤੀ ਤਾਣ ਕੇ ਖੜਾ ਹੋ ਜਾਵੇ। ਉਹ ਹੀ ਇਸ ਹੜ੍ਹ ਨੂੰ ਠ੍ਹੱਲ ਸਕਦਾ ਹੈ, ਉਸਦਾ ਵਗਿਆ ਹੋਇਆ ਖੂਨ ਹੀ ਠੀਕ ਕਰ ਸਕਦਾ ਹੈ,

ਹੋਰ ਕੋਈ ਤਰੀਕਾ ਨਹੀਂ ਹੈ। ਉਸ ਵੇਲੇ ਆਪ ਨੇ ਬਹੁਤਾ ਨਹੀਂ ਸੋਚਿਆ, ਇਕ ਦਮ ਚਰਨਾਂ ਵਿਚ ਬੇਨਤੀ ਕਰ ਦਿੱਤੀ।

*ਧਾਰਨਾ - ਬਾਂਹ ਫੜ ਲਓ ਦੁਖੀਆ ਦੀ,*
*ਆਸਾਂ ਧਾਰ ਕੇ ਤੇਰੇ ਦਰ ਆਏ -2, 2.*
*ਆਸਾਂ ਧਾਰ ਜੀ ਤੇਰੇ ਦਰ ਆਏ -2, 2.*
*ਬਾਂਹ ਫੜ ਲਓ ਦੁਖੀਆ ਦੀ,............. -2.*

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ*
*ਇਹੁ ਬਿਰਦੁ ਸੁਆਮੀ ਸੰਦਾ॥* *ਪੰਨਾ - 544*

ਕਹਿਣ ਲੱਗੇ, ਪਿਤਾ ਜੀ ਗੁਰੂ ਘਰ ਦਾ ਅਸੂਲ ਹੈ।

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥*
*ਪੰਨਾ - 544*

ਆਪ ਦੀ ਸ਼ਰਨ ਆਏ ਨੇ, ਇਹਨਾਂ ਨੇ ਆਪ ਦੀ ਸ਼ਰਨ ਲਈ ਹੈ ਕਿਉਂਕਿ ਗੁਰੂ ਦਸਮੇਸ਼ ਪਿਤਾ ਜੀ ਵਿਚ ਕੇਵਲ ਪਿਤਾ ਭਾਵਨਾ ਹੀ ਨਹੀਂ ਸੀ, ਪ੍ਰਮੇਸ਼ਰ ਭਾਵਨਾ ਵੀ ਸੀ। ਕਹਿੰਦੇ, ਜੋ ਵੀ ਆਪ ਦੀ ਸ਼ਰਨ ਵਿਚ ਆਇਆ, ਜਿਸਨੇ ਵੀ ਆਪ ਦੀ ਸ਼ਰਨ ਲਈ ਹੈ, ਉਹ ਫੇਰ ਦੁਖੀ ਨਹੀਂ ਹੋਇਆ ਕਰਦਾ। ਮਹਾਰਾਜ ਕਹਿੰਦੇ, ਪੁੱਤਰ! ਬਲੀਦਾਨ ਦੇਣਾ ਹੈ। ਕਹਿੰਦੇ, ਹਾਂ! ਤੁਹਾਡੇ ਵਰਗਾ ਮਹਾਂਪੁਰਖ ਹੋਰ ਦੁਨੀਆਂ ਤੇ ਹੈ ਹੀ ਕੋਈ ਨਹੀਂ। ਤੁਸੀਂ ਆਪਣੇ ਸੀਸ ਦਾ ਬਲੀਦਾਨ ਦੇ ਕੇ ਇਸ ਰੁੜਦੀ ਹਿੰਦ ਨੂੰ ਬਚਾ ਲਓ। ਗੁਰੂ ਮਹਾਰਾਜ ਇਨ੍ਹਾਂ ਦੀਨ ਦੁਖੀਆਂ ਦੀ ਬਾਂਹ ਫੜਦੇ ਹਨ ਤੇ ਸ਼ਹਾਦਤ ਦਾ ਜਾਮ ਪੀ ਕੇ, ਆਪਣੇ ਲਹੂ ਦੀ ਅਹੂਤੀ ਦੇ ਕੇ ਡੁਬਦੀ ਹਿੰਦ ਦਾ ਬੇੜਾ ਪਾਰ ਕੀਤਾ।

ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਬਾਰ ਵਿਚ ਕਸ਼ਮੀਰੀ ਪੰਡਿਤ ਫਰਿਆਦ ਕਰਦੇ ਹੋਏ

ਉਸ ਤੋਂ ਬਾਅਦ ਕੇਵਲ 11 ਸਾਲ ਦੀ ਆਪ ਦੀ ਛੋਟੀ ਉਮਰ ਸੀ ਜਦੋਂ ਆਪ ਨੇ ਪੰਥ ਦੀ ਵਾਗਡੋਰ ਸੰਭਾਲੀ। ਪਹਿਲਾ ਮਸੰਦਾ ਨਾਲ ਆਪਦਾ ਵਾਹ ਪਿਆ, ਮਸੰਦ ਪੂਜਾ ਦਾ ਧਾਨ ਖਾ ਖਾ ਕੇ ਐਨੀ ਖੋਟੀ ਮੱਤ ਦੇ ਹੋ ਚੁਕੇ ਸੀ ਕਿ ਉਹਨਾਂ ਵਿਚ ਇਹ ਵਿਚਾਰ ਪ੍ਰਧਾਨ ਹੋ ਗਈ ਸੀ ਕਿ ਗੁਰੂ ਨੂੰ ਬਣਾ ਦੇਣਾ ਤੇ ਹਟਾ ਦੇਣਾ ਸਾਡੇ ਬਾਂਏ ਹੱਥ ਦੀ ਖੇਲ ਹੈ। ਮਹਾਰਾਜ ਜੀ ਨੇ ਉਹ ਮਸੰਦਪੁਣਾ ਦੂਰ ਕੀਤਾ। ਸਿੱਖਾਂ ਨਾਲ ਸਿੱਧਾ ਸੰਬੰਧ ਪੈਦਾ ਕਰਕੇ ਆਪ ਜੀ ਨੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ।

ਪਹਿਲਾਂ ਦੋ ਤਰ੍ਹਾਂ ਦੇ ਸਿੱਖ ਸੀ, ਇਕ ਨੂੰ ਤਾਂ ਗੁਰੂ ਕੇ ਕਿਹਾ ਜਾਂਦਾ ਸੀ। ਉਹ ਜਿਹੜੇ ਗੁਰੂ ਦੇ ਸਿੱਖ ਸੀ, ਉਹ ਮਸੰਦਾਂ ਦੇ ਸਿੱਖ ਹੋਇਆ ਕਰਦੇ ਸੀ। ਮਸੰਦ ਉਹਨਾਂ ਦਾ ਨਾਂ ਲੈਂਦੇ ਸੀ। ਮਸੰਦ ਕਰਣੀ ਕਰਮਾਈ ਤੋਂ ਇੰਨੇ ਹੀਣੇ ਹੋ ਚੁੱਕੇ ਸੀ ਕਿ ਉਹਨਾਂ ਦੀਆਂ ਗੱਲਾਂ ਵਿਚ ਵੀ ਸਮਾਂ ਬਰਬਾਦ ਕਰਨਾ ਮਹਿਸੂਸ ਹੁੰਦਾ ਹੈ। ਇੰਨੇ ਗਿਰੇ ਹੋਏ, ਗੁਰੂ ਮਹਾਰਾਜ ਜੀ ਵੇਲੇ ਹੋ ਗਏ ਸਨ। ਉਹਨਾਂ ਨੂੰ ਤਾਂ ਕਹਿੰਦੇ ਸੀ ਗੁਰੂ ਕੇ।

ਇਕ ਨੂੰ ਖਾਲਸਾ ਕਹਿੰਦੇ ਸੀ, ਜਿਹੜੇ ਸਿੱਧੇ ਗੁਰੂ ਤੋਂ ਨਾਮ ਲੈਂਦੇ ਸੀ। ਹੁਣ ਗੁਰੂ ਮਹਾਰਾਜ ਜੀ ਨੇ ਕਿਹਾ ਪਿਆਰਿਓ, ਜਿਹੜੀ ਹੁਣ ਇਹ ਵਿਚਾਲੇ ਇਕ ਦੀਵਾਰ ਬਣੀ ਹੋਈ ਹੈ। ਇਹ ਦੀਵਾਰ ਨਹੀਂ ਰਹਿਣ ਦੇਣੀ। ਤੁਸੀਂ ਹੁਣ ਸਾਰੇ ਤਿਆਰੀ ਕਰਕੇ ਅੰਮ੍ਰਿਤ ਛਕੋ।

*ਧਾਰਨਾ- ਪੀਵਹੋ ਪਾਹੁਲ ਖੰਡੇ ਧਾਰ,*
*ਹੋਵੇ ਜਨਮ ਸੁਹੇਲਾ -2, 2.*
*ਹੋਵੇ ਜਨਮ ਸੁਹੇਲਾ -2, 2.*
*ਪੀਵਹੋ ਪਾਹੁਲ ਖੰਡੇ ਧਾਰ,............ -2.*

*ਹਰਿ ਸੱਚੇ ਤਖਤ ਰਚਾਇਆ ਸਤਿ ਸੰਗਤਿ ਮੇਲਾ।*
*ਨਾਨਕ ਨਿਰਭਉ ਨਿਰੰਕਾਰ ਵਿਚਿ ਸਿਧਾਂ ਖੇਲਾ।*
*ਗੁਰੁ ਸਿਮਰਿ ਮਨਾਈ ਕਾਲਕਾ ਖੰਡੇ ਕੀ ਵੇਲਾ।*
*ਪੀਵਹੁ ਪਾਹਲੁ ਖੰਡੇਧਾਰ ਹੁਇ ਜਨਮ ਸੁਹੇਲਾ।*
*ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥*
*ਭਾਈ ਗੁਰਦਾਸ ਜੀ ਦੀ ਵਾਰ 14/1*

ਗੁਰੂਆਂ ਦਾ ਕੋਈ ਹਿਸਾਬ ਕਿਤਾਬ ਨਹੀਂ ਸੀ ਰਹਿਣਾ ਜੇ ਗੁਰੂ ਮਹਾਰਾਜ ਖੰਡੇ ਬਾਟੇ ਦੇ ਅੰਮ੍ਰਿਤ ਦੀ ਰੀਤ ਨਾ ਤੋਰਦੇ। ਦੂਜਾ ਇਹ ਸੀ ਬ੍ਰਹਮ ਗਿਆਨ ਵਿਚ ਤਾਂ ਗੁਰਸਿੱਖ ਪੂਰੇ ਹੋ ਗਏ ਸੀ, ਦੇਹ-ਅਧਿਆਸ ਟੁੱਟ ਚੁਕਿਆ ਸੀ, ਦੇਹ-ਅਧਿਆਸ ਨੂੰ ਵੀ ਕਿਸੇ ਕੰਮ ਵਿਚ ਲਾਉਣ ਵਾਸਤੇ, ਆਪ ਨੇ ਬੀਰ ਰਸ ਦਾ ਟੀਕਾ ਲਾਇਆ ਕਿ ਜੁਲਮ ਨੂੰ ਚੁਪ ਕਰਕੇ ਨਹੀਂ ਸਹਿਣਾ। 'ਧਰਮ' ਦੀ ਹਾਨੀ ਹੁੰਦੀ ਦੇਖ ਕੇ ਉਥੋਂ ਚੁਪ ਕਰਕੇ ਨੱਠਣਾ, ਭਜਣਾ ਨਹੀਂ ਉਥੇ ਆਪਣੀ ਦੇਹ ਦਾ ਬਲਿਦਾਨ ਦੇ ਦਿਓ। ਦਸਮੇਸ਼ ਪਿਤਾ ਜੀ ਪਹਿਲਾ ਆਪਣੇ ਪਿਤਾ ਦਾ ਸੀਸ ਬਲੀਦਾਨ ਦਵਾ ਕੇ ਦਿਖਾਇਆ, ਫੇਰ ਆਪਣੇ ਚਾਰੇ ਸਾਹਿਬਜਾਦਿਆਂ ਦਾ ਬਲਿਦਾਨ ਦਵਾ ਕੇ ਦਿਖਾਇਆ। ਬੇਅੰਤ ਆਪਣੇ ਸਿੱਖਾਂ ਦਾ, ਰਿਸ਼ਤੇਦਾਰਾਂ ਦਾ, ਮਾਤਾ ਜੀ ਦਾ, ਪਿਤਾ ਜੀ ਦਾ ਸਾਰੇ ਬਲੀਦਾਨ ਦੇ ਕੇ ਇਕ ਮਿਸਾਲ ਕਾਇਮ ਕੀਤੀ। ਇਕ ਨਵੀਂ ਨਰੋਈ ਜੀਵਨ ਜਾਂਚ ਸਿਖਾਈ ਕਿ ਪਿਆਰਿਓ! ਨਾ ਕਿਸੇ ਤੋਂ ਡਰਨਾ ਹੈ, ਨਾ ਹੀ ਕਿਸੇ ਨੂੰ ਡਰਾਉਣਾ ਹੈ। ਨਾਲੇ ਫੁਰਮਾਨ ਕੀਤਾ ਕਿ ਤੁਸੀਂ ਕਿਸੇ ਹੋਰ ਦਾ ਜਾਪ ਨਹੀਂ ਕਰਨਾ, ਹੋਰ ਕੋਈ ਮੰਤਰ ਨਹੀਂ ਸਿਮਰਨਾ, ਅਕਾਲ ਪੁਰਖ ਜਾਗਦੀ ਜੋਤ ਹੈ, ਹਰ ਇਕ ਦੇ ਨਾਲ ਹੈ, ਘਟ ਘਟ ਵਿਚ ਵਿਆਪਕ ਹੈ। ਅੰਦਰ ਬਾਹਰ ਓਹੀ ਹੈ।

*ਸੋ ਅੰਤਰਿ ਸੋ ਬਾਹਰਿ ਅਨੰਤ॥*
*ਘਟਿ ਘਟਿ ਬਿਆਪਿ ਰਹਿਆ ਭਗਵੰਤ॥ ਪੰਨਾ - 293*

ਜੋ ਅਕਾਲ ਪੁਰਖ ਹੈ, ਤੁਹਾਡੇ ਨਾਲ ਰਹਿਣ ਵਾਲਾ, ਤੁਹਾਡੀ ਸ੍ਵਾਸ-ਸ੍ਵਾਸ ਪ੍ਰਤੀਪਾਲਣਾ ਕਰਨ ਵਾਲਾ, ਹਰ ਥਾਂ ਤੇ ਤੁਹਾਡੀ ਸਹਾਇਤਾ ਕਰਨ ਵਾਲਾ, ਉਸ ਦਾ ਧਿਆਨ ਧਰੋ, ਅਤੇ ਭੁਲਕੇ ਵੀ ਕਿਸੇ ਹੋਰ ਨੂੰ ਨਾ ਜਪਿਓ।

*ਧਾਰਨਾ - ਜਪੋ ਖਾਲਸਾ ਤੁਸੀਂ ਜਾਗਦੀ ਜੋਤ ਨੂੰ -2, 2.*
*ਜਾਗਦੀ ਜੋਤ ਨੂੰ -2, 2.*
*ਜਪੋ ਖਾਲਸਾ ਤੁਸੀਂ ਜਾਗਦੀ ਜੋਤ ਨੂੰ,.............. -2.*

*ਜਾਗਤ ਜੋਤਿ ਜਪੈ ਨਿਸ ਬਾਸੁਰ,*
*ਏਕ ਬਿਨਾਂ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ,*
*ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥ (ਖਾਲਸਾ)*

ਮਹਾਰਾਜ ਜੀ ਕਹਿੰਦੇ ਕਿ ਗੁਰਸਿਖ ਵਿਚ ਦੋ ਗੱਲਾਂ ਹੋਣੀਆਂ ਚਾਹੀਦੀਆਂ ਹਨ। ਇਕ ਤਾਂ ਪੂਰੀ ਪ੍ਰਤੀਤ ਹੋਣੀ ਚਾਹੀਦੀ ਹੈ ਕਿ ਵਾਹਿਗੁਰੂ ਮੇਰੇ ਨਾਲ ਸਦਾ ਅੰਗ ਸੰਗ ਹੈ।

*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥ ਪੰਨਾ - 394*

ਦੂਜੀ ਅੰਦਰੋਂ ਖਾਲੀ ਨਾ ਹੋਵੇ, ਪਿਆਰ ਵੀ ਮੇਰੇ ਨਾਲ ਹੋਵੇ। ਬਾਕੀ ਕਿਸੇ ਮੜੀ ਨੂੰ, ਕਿਸੇ ਗੁਫਾ ਨੂੰ, ਕਿਸੇ ਨੂੰ ਮੱਥਾ ਨਹੀਂ ਟੇਕਣਾ, ਜਦ ਸੀਸ ਹੀ ਗੁਰੂ ਨੂੰ ਦੇ ਦਿੱਤਾ ਹੈ ਤਾਂ ਸੀਸ ਜਾਂ ਤਾਂ ਗੁਰੂ ਪਿਆਰਿਆਂ ਅੱਗੇ ਨਿਵੇਗਾ ਜਾਂ ਗੁਰੂ ਅੱਗੇ ਨਿਵੇਗਾ, ਹੋਰ ਕਿਸੇ ਅੱਗੇ ਨਹੀਂ ਝੁਕਾਣਾ ਚਾਹੀਦਾ। ਦੁਨੀਆਂ ਦੇ ਕਿਸੀ ਬਾਦਸ਼ਾਹ ਅੱਗੇ ਨਹੀਂ ਝੁਕੇਗਾ ਕਿਉਂਕਿ ਸੱਖ ਬੇਗਰਜ ਹੁੰਦਾ ਹੈ।

*ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ॥*
*ਪੰਨਾ - 1374*

ਬੁਰੇ ਕਿਸੇ ਦਾ ਨਹੀ ਚਿਤਵਨਾ, ਸਭ ਦਾ ਭਲਾ ਮਨਾਉਣਾ ਹੈ। ਦਿਲੋਂ ਅਰਦਾਸ ਕਰਨੀ ਹੈ।

*ਨਾਨਕ ਨਾਮ ਚੜਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ॥*

ਕਿਸੇ ਨਾਲ ਵੈਰ ਨਹੀਂ ਕਰਨਾ, ਕਿਸੇ ਦਾ ਬੁਰਾ ਨਹੀਂ ਚਿਤਵਨਾ, ਕਿਸੇ ਦੀ ਨਿੰਦਿਆ ਨਹੀਂ ਕਰਨੀ, ਈਰਖਾ ਵਿਚ ਨਹੀਂ ਆਉਣਾ, ਜਿਹੜਾ ਈਰਖਾ ਵਿਚ ਆਉਂਦਾ ਹੈ, ਉਹ ਸਿੱਖ ਨਹੀਂ ਹੁੰਦਾ। ਜਿਹੜਾ ਗੁਰਸਿੱਖ, ਸਿੱਖ ਦੀ ਨਿੰਦਿਆ ਕਰਦਾ ਹੈ ਉਹ ਸਿੱਖ ਸਿੱਖ ਹੀ ਨਹੀਂ ਹੈ ਕਿਉਂਕਿ ਉਸ ਨੂੰ ਗੁਰੂ ਦੇ ਸਿਧਾਂਤ ਦਾ ਹੀ ਨਹੀਂ ਪਤਾ ਕਿ ਗੁਰੂ ਮਹਾਰਾਜ ਜੀ ਕੀ ਕਹਿੰਦੇ ਹਨ?

ਕਈ ਗੁਰੂ ਦੇ ਸਿੱਖ ਐਵੇਂ ਹੀ ਹੁੰਦੇ ਨੇ ਕਿ ਉਤੋਂ ਦੀ ਭੇਖ ਧਾਰੇ ਹੋਏ ਹੁੰਦੇ ਨੇ, ਉਝ ਨਿੰਦਿਆ ਕਰਦੇ ਨੇ, ਚੁਗਲੀਆਂ ਕਰਦੇ ਨੇ, ਈਰਖਾ ਕਰਦੇ ਨੇ, ਈਰਖਾ ਦੇ ਨਾਲ ਸ਼ਬਦਾਂ ਨੂੰ ਕੁਸ਼ਬਦ ਕਰਕੇ ਬੋਲਦੇ ਹਨ। ਮਹਾਰਾਜ ਕਹਿੰਦੇ ਇਸ ਤਰ੍ਹਾਂ ਦਾ ਗੁਰਸਿਖ ਦਾ ਜੀਵਨ ਨਹੀਂ ਹੁੰਦਾ। ਗੁਰਸਿਖ ਨੇ ਤਾਂ ਅਕਾਲ ਪੁਰਖ ਨੂੰ ਘਟ-ਘਟ ਵਿਚ ਵਿਆਪਕ ਦੇਖਣਾ ਹੈ।

*ਤੀਰਥ ਦਾਨ ਦਇਆ ਤਪ ਸੰਜਮ,*
*ਏਕ ਬਿਨਾ ਨਹਿ ਏਕ ਪਛਾਨੈ॥ (ਖਾਲਸਾ)*

ਇਕ ਨਾਮ ਤੋਂ ਬਗੈਰ, ਕਿਸੇ ਹੋਰ ਚੀਜ਼ ਦੀ ਮਹਾਨਤਾ ਨਾ ਲੈ ਕੇ ਆਇਓ ਮਨ ਵਿਚ।

*ਪੂਰਨ ਜੋਤਿ ਜਗੈ ਘਟ ਮੈ, ..............॥ (ਖਾਲਸਾ)*

ਜਦ ਪੂਰਨ ਜੋਤ ਜਗ ਜਾਏ, ਅੰਦਰ ਬਾਹਰ ਸਾਰੇ ਪ੍ਰਮੇਸ਼ਰ ਦੇ ਦਰਸ਼ਨ ਹੋਣ ਲਗ ਜਾਣ।

*ਗੁਰਹਿ ਦਿਖਾਇਓ ਲੋਇਨਾ॥*
*ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥*
*ਪੰਨਾ - 407*

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥*
*ਪੰਨਾ - 293*

ਜਦੋਂ ਮਨ ਦੇ ਪ੍ਰਕਾਸ਼ ਦੀ ਜੋਤ ਜਗ ਪਵੇ ਨਾ, ਤਾਂ ਫੇਰ ਮਹਾਰਾਜ ਜੀ ਕਹਿੰਦੇ ਹਨ ਕਿ

*............ ਤਬ ਖਾਲਸ ਤਾਹਿ ਨਖਾਲਸ ਜਾਨੈ॥*
*(ਖਾਲਸਾ)*

ਉਹਨਾਂ ਨਖਾਲਸ ਬੰਦਿਆਂ ਵਿਚੋਂ, ਉਸ ਨੂੰ ਖਾਲਸਾ ਜਾਣਿਓ। ਸੋ ਇਸ ਤਰ੍ਹਾਂ ਦਾ ਉਪਦੇਸ਼ ਦੇਣ ਤੋਂ ਬਾਅਦ ਮਹਾਰਾਜ ਕਹਿੰਦੇ ਪਿਆਰਿਓ! ਜੇ ਤੁਸੀਂ ਅਕਾਲ ਪੁਰਖ ਦੇ ਲੜ ਲਗੋਗੇ, ਗੁਰੂ ਦੇ ਨਾਲ ਮਿਲਕੇ ਰਹੋਗੇ ਤਾਂ ਗੁਰੂ ਦੀ ਸ਼ਕਤੀ

ਤੁਹਾਡੇ ਵਿਚ ਪ੍ਰਵੇਸ਼ ਕਰਦੀ ਰਹੇਗੀ ਤੇ ਮੇਰਾ ਤੇਜ ਤੁਹਾਡੇ ਵਿਚ ਵਰਤੇਗਾ। ਇਸ ਤਰ੍ਹਾਂ ਫੁਰਮਾਨ ਕੀਤਾ ਹੈ –

*ਧਾਰਨਾ - ਦਿਤਾ ਖਾਲਸਾ ਤੈਨੂੰ ਤੇਜ ਆਪਣਾ ਮੈਂ -2, 2.*
*ਤੇਜ ਆਪਣਾ ਮੈਂ ਤੈਨੂੰ ਤੇਜ ਆਪਣਾ ਮੈਂ -2, 2.*
*ਦਿਤਾ ਖਾਲਸਾ ਤੈਨੂੰ ਤੇਜ ਆਪਣਾ ਮੈਂ ,......... -2.*

*ਖਾਲਸਾ ਅਕਾਲ ਪੁਰਖ ਕੀ ਫੌਜ॥*
*ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ॥*
*ਜਬ ਲਗ ਖਾਲਸਾ ਰਹੇ ਨਿਆਰਾ॥*
*ਤਬ ਲਗ ਤੇਜ ਦੀਉ ਮੈਂ ਸਾਰਾ॥*
*ਜਬ ਇਹ ਗਹੈ ਬਿਪਰਨ ਕੀ ਰੀਤ॥*
*ਮੈਂ ਨ ਕਰੋਂ ਇਨ ਕੀ ਪ੍ਰਤੀਤ॥ (ਸਰਬ ਲੋਹ ਗ੍ਰੰਥ 'ਚੋਂ)*

ਐਸੇ ਸਤਿਗੁਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਿਹਨਾਂ ਨੇ ਆਪਣਾ ਤੇਜ ਵੀ ਦੇ ਦਿੱਤਾ, ਆਪਣੀ ਸ਼ਕਤੀ ਵੀ ਦੇ ਦਿੱਤੀ। ਐਥੇ ਹੀ ਬਸ ਨਹੀਂ ਗੁਰੂ ਪੱਦਵੀ, ਗੁਰੂ ਗ੍ਰੰਥ ਸਾਹਿਬ ਦੇ ਤਾਬੇ ਪੰਜ ਸਿੰਘਾਂ ਨੂੰ ਦੇ ਦਿੱਤੀ। ਇਹ ਅਧਿਕਾਰ ਦੇ ਦਿੱਤਾ ਕਿ ਤੁਸੀਂ ਅੱਗੇ ਅੰਮ੍ਰਿਤ ਛਕਾ ਕੇ, ਗੁਰੂ ਵਾਲਾ ਕੰਮ ਕਰੋ, ਨਾਮ ਦੀ ਦਾਤ ਦਿਓ।

ਮਹਾਰਾਜ ਸਾਡੇ ਤੇ ਔਕੜਾ ਆਉਂਦੀਆਂ ਨੇ, ਵਿਘਨ ਆਉਂਦੇ ਨੇ, ਜੰਤਰਾਂ ਮੰਤਰਾਂ ਵਾਲੇ ਸਾਨੂੰ ਤੰਗ ਕਰਦੇ ਨੇ, ਕੋਈ ਵਿਧੀ ਦੱਸੋ। ਮਹਾਰਾਜ ਕਹਿੰਦੇ, ਜਿਥੇ ਪੰਜ ਪਿਆਰੇ ਕਰਣੀ ਕਮਾਈ ਵਾਲੇ ਆ ਕੇ ਪ੍ਰਵੇਸ਼ ਕਰਨਗੇ, ਤੁਸੀਂ ਉਹਨਾਂ ਦੀ ਸੇਵਾ ਕਰਿਓ, ਪਰਸ਼ਾਦੇ ਛਕਾਇਓ, ਤੁਸੀਂ ਜੋ ਮੰਗਣਾ ਹੈ ਉਹਨਾਂ ਤੋਂ ਮੰਗ ਲਇਓ, ਮੈਂ ਉਹਨਾਂ ਦੀ ਰਸਨਾ ਤੇ ਹੋਵਾਂਗਾ।

ਮੈਂ ਸੰਭਾਲ ਕਰਨੀ ਹੈ, ਛੱਡ ਕੇ ਨਹੀਂ ਚਲੇ ਜਾਣਾ। ਸ਼ਬਦ ਦੇ ਵਿਚ ਮੈਂ ਆਪਣੇ ਆਪ ਨੂੰ ਲੀਨ ਕਰ ਲਵਾਂਗਾ। ਸ਼ਬਦ ਦੀ ਕਮਾਈ ਕਰੋ। ਸ਼ਬਦ ਨੂੰ ਸਮਝੋ। ਸ਼ਬਦ ਨੂੰ ਹਿਰਦੇ ਵਿਚ ਬਸਾਓ। ਫੇਰ ਤੁਹਾਡਾ ਐਥੇ ਹੀ ਰਾਜ ਨਹੀਂ ਹੋਣਾ, ਅਕਾਸ਼ਾਂ ਵਿਚ ਵੀ ਤੁਹਾਡਾ ਰਾਜ ਹੋਵੇਗਾ।

*ਜਾ ਕਾ ਕਹਿਆ ਦਰਗਹ ਚਲੈ॥*
*ਸੋ ਕਿਸ ਕਉ ਨਦਰਿ ਲੈ ਆਵੈ ਤਲੈ॥ ਪੰਨਾ - 186*

ਲੇਕਿਨ ਖਾਲਸਾ ਬਣ ਕੇ ਰਿਹੋ ਜਿਸ ਦੀ ਸ਼ਰਤ ਇਹ ਹੈ ਕਿ –

*ਆਤਮ ਰਸ ਜਿਹ ਜਾਨਹੀ, ਜੋ ਹੈ ਖਾਲਸ ਦੇਵ॥*
*ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥*
*(ਸਰਬ ਲੋਹ ਗ੍ਰੰਥ 'ਚੋਂ)*

ਜੋ ਆਤਮ ਰਸੀਆ ਹੋ ਗਿਆ, ਜਿਨ੍ਹੇ ਦ੍ਵੈਤ ਦੀ ਕੰਧ ਢਾਹ ਦਿੱਤੀ, ਸਾਰਿਆਂ ਵਿਚ ਇਕੋ ਪ੍ਰਮੇਸ਼ਰ ਦੇਖਣ ਲੱਗ ਪਿਆ, ਕਹਿੰਦੇ ਜੋ ਆਤਮਾ ਮੰਡਲ ਵਿਚ ਪ੍ਰਵੇਸ਼ ਕਰ ਗਿਆ, ਜਿਸ ਨੂੰ ਇਕੋ ਪ੍ਰਮੇਸ਼ਰ ਹਰ ਥਾਂ ਨਜ਼ਰ ਆਉਂਦਾ ਹੈ, ਕਹਿੰਦੇ ਉਹ ਖਾਲਸਾ ਹੈ।

*ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥*
*(ਸਰਬ ਲੋਹ ਗ੍ਰੰਥ 'ਚੋਂ)*

ਕਹਿੰਦੇ, ਮੇਰੇ ਵਿਚ ਤੇ ਵਾਹਿਗੁਰੂ ਦੇ ਵਿਚ ਤੇ ਉਸ ਦੇ ਵਿਚ ਕੋਈ ਭੇਦ ਨਾ ਜਾਣਿਓ। ਅਸੀਂ ਤਿੰਨੋਂ ਇਕੋ ਰੂਪ ਹਾਂ। ਸੋ ਇਸ ਤਰ੍ਹਾਂ ਦੇ ਸਿਧਾਂਤ ਗੁਰੂ ਮਹਾਰਾਜ ਜੀ ਨੇ ਸੰਸਾਰ ਨੂੰ ਦਿੱਤੇ, ਜਿਨ੍ਹਾਂ ਦਾ ਅਸੀਂ ਪ੍ਰਚਾਰ ਨਹੀਂ ਕਰ ਸਕੇ। ਸਾਧ ਸੰਗਤ ਜੀ! ਕੋਈ ਤਾਂ ਉਹਨਾਂ ਦੇ ਯੁੱਧਾਂ ਦਾ ਹੀ ਹਾਲ ਦੱਸੀ ਜਾਂਦਾ ਹੈ ਕਿ ਉਹਨਾਂ ਨੇ ਇਸ ਤਰ੍ਹਾਂ ਕੁਰਬਾਨੀਆਂ ਕੀਤੀਆਂ ਨੇ, ਇਸ ਤਰ੍ਹਾਂ ਨਾਲ ਲੜਾਈ, ਯੁੱਧ ਕੀਤੇ ਹਨ। ਯੁੱਧ ਦੇ ਕੌਤਕ ਦਸਦੇ ਹਨ। ਲੜਾਈਆਂ ਤਾਂ ਹੋਰ ਜਰਨੈਲਾਂ ਨੇ ਵੀ ਕੀਤੀਆਂ ਪਰੰਤੂ ਉਹਨਾਂ ਦੀ ਖਾਸ ਵਿਸ਼ੇਸ਼ਤਾ ਸੀ। ਸ਼ਹੀਦੀਆਂ ਵੀ ਬਹੁਤ ਦਿੱਤੀਆਂ ਹਨ ਇਸਲਾਮ ਵਾਲੀਆਂ ਨੇ ਬਹੁਤ ਸ਼ਹੀਦੀ ਦਿਤੀਆਂ ਨੇ ਲੇਕਿਨ ਇਹ ਇਕ ਨਵੇਕਲੀ ਜੇਹੀ ਚੀਜ਼ ਹੈ ਕਿ ਪੂਰਨ ਸਰਬਗ ਹੁੰਦੇ ਹੋਏ ਵੀ ਸੰਸਾਰ ਵਿਚੋਂ ਨੱਠਣ ਭੱਜਣ ਦੀ ਬਜਾਇ ਸੰਸਾਰ ਵਿਚ ਰਹਿੰਦੇ ਹੋਏ ਦੀਨ ਦੁਖੀਆਂ ਦੇ ਦੁਖ ਹਰਨ ਕੀਤੇ। ਇਹ ਸਿਖਿਆ ਦ੍ਰਿੜ ਕਰਵਾਈ ਕਿ ਸੰਸਾਰ ਤੇ ਕੋਈ ਦੁਖ ਆ ਪਵੇ ਤਾਂ ਫੇਰ ਇਹ ਨਹੀਂ ਕਿ ਦੂਰ ਬੈਠੇ ਦੇਖਦੇ ਰਹੋ, ਉਸਦੇ ਵਿਚ ਨਾ ਜਾਓ, ਦੁਖੀਆਂ ਨੂੰ ਮਿਲ ਕੇ ਉਹਨਾਂ ਦਾ ਦੁਖ ਦੂਰ ਕਰੋ, ਜਿਥੇ ਤੱਕ ਕਿਸੇ ਨੂੰ ਪ੍ਰਮੇਸ਼ਰ ਨੇ ਤਾਣ ਦਿੱਤਾ ਹੈ।

ਜਿੰਨਾ ਕੁ ਬਲ ਤਾਣ ਦਿੱਤਾ ਹੈ, ਸਾਰਿਆਂ ਦੇ ਨਾਲ ਸਾਂਝਾ ਕਰੋ। ਆਪਣੇ ਸੁਖ ਨੂੰ ਥੋੜਾ ਥੋੜਾ ਛੱਡੋ। ਇਸ ਸੰਗਤ ਤੇ ਕਿੰਨਾ ਅਸਰ ਹੈ, ਹੜ੍ਹ ਆਏ, ਸਾਰਿਆਂ ਦੇ ਦਿਲਾਂ ਵਿਚ ਦਰਦ ਆ ਗਿਆ। ਇਕ ਦੋ ਨਹੀਂ ਸਾਰਿਆਂ ਨੇ ਲੱਕ ਬੰਨ੍ਹ ਲਏ। ਦਿਨ, ਰਾਤ ਤੁਰਨ ਫਿਰਨ ਲਗ ਪਏ, ਜਿਹੜੀਆਂ ਬੀਬੀਆਂ ਕਦੇ ਘਰ ਤੋਂ ਬਾਹਰ ਨਹੀਂ ਸੀ ਗਈਆਂ, ਉਹ ਵੀ ਗਈਆਂ। ਝੋਲੀਆਂ ਗੱਲ ਵਿਚ ਪਾ ਕੇ ਬੇਗਾਨੇ ਘਰਾਂ ਦੇ ਦਰਵਾਜਿਆਂ ਅੱਗੇ ਖੜ੍ਹੀਆਂ ਮੰਗਦੀਆਂ ਸੀ ਕਿ ਸਾਨੂੰ ਹੜ੍ਹਪੀੜਤਾਂ ਵਾਸਤੇ ਕੁਛ ਦੇ ਦਿਓ। ਉਹ ਜਿਹੜੇ ਗਰੀਬ ਨੇ ਜਿਹਨਾਂ ਦਾ ਸਭ ਕੁਛ ਰੁੜ੍ਹ ਗਿਆ ਹੈ ਇਹ ਉਥੇ ਭੇਜਣਾ ਹੈ। ਜੋ ਦੇ ਸਕਦੇ ਹੋ ਦੇ ਦਿਓ, ਕੋਈ ਭਾਂਡਾ ਦੇ ਦਿਓ, ਜੇ ਭਾਂਡਾ ਨਹੀਂ ਦੇ ਸਕਦੇ, ਥੋੜ੍ਹਾ ਜਿਹਾ ਕੱਪੜਾ ਹੀ ਦੇ ਦਿਓ। ਕੁਛ ਦੇ ਦਿਓ, ਪੈਸੇ ਦੇ ਦਿਓ। ਖਾਲਸੇ ਦਾ ਧਰਮ ਹੁੰਦਾ ਹੈ ਦੁਖਾਂ ਨੂੰ ਨਿਵਰਤ ਕਰਨਾ, ਵਿਚ ਜਾਣਾ ਉਹਨਾਂ ਦੇ ਵਿਚ ਜਾ ਕੇ, ਉਹਨਾਂ ਦੇ ਦੁਖਾਂ ਨੂੰ ਅਨੁਭਵ ਕਰਕੇ, ਆਪਣੇ ਬਣਾਉਣਾ।

ਸੋ ਇਹ ਅਰਦਾਸ ਹੈ ਕਿ ਜਦੋਂ ਇਹ ਆਦਰਸ਼ ਫੈਲੇਗਾ, ਇਹ ਸਾਰੇ ਸੰਸਾਰ ਨੂੰ ਆਪਣੇ ਕਲਾਵੇ ਵਿਚ ਲੈ ਲਏਗਾ। ਦੁਖੀ ਹੁੰਦਾ ਹੈ ਮਨ। ਲਾਸ ਐਂਜਲਸ ਵਿਚ ਜਦੋਂ ਭੁਚਾਲ ਆਇਆ, ਬਹੁਤ ਸਾਰੇ ਘਰ ਹਜ਼ਾਰਾਂ ਦੀ ਤਦਾਦ ਵਿਚ ਗਿਰ ਗਏ। ਅਰਬਾਂ ਡਾਲਰਾਂ ਦਾ ਨੁਕਸਾਨ ਹੋ ਗਿਆ। ਦਰਦ ਹੋਣਾ, ਦਰਦ ਮੰਦਾ ਦੇ ਦਿਲਾਂ ਵਿਚ ਭਾਵੇਂ ਅਮਰੀਕਾ ਨੂੰ ਅਸੀਂ ਜਾਣਦੇ ਹਾਂ, ਚਾਹੇ ਨਹੀਂ ਜਾਣਦੇ, ਪਰ ਮਨ ਬੜਾ ਦੁਖੀ ਹੋਇਆ। ਇਹ ਜਜ਼ਬਾ ਜਦ ਅੰਦਰ ਨਹੀਂ ਹੈ ਤਾਂ ਫੇਰ ਆਦਮੀ ਪਸ਼ੂ ਬਰਾਬਰ ਹੋਇਆ ਕਰਦਾ ਹੈ,

(ਬਾਕੀ ਪੰਨਾ 49 ਤੇ)

# ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂ. ਮਿਸ਼ਨ*

*(ਲੜੀ ਜੋੜਨ ਲਈ ਦੇਖੋ, ਦਸੰਬਰ ਅੰਕ, ਪੰਨਾ-25)*

ਇਕ ਵਾਰੀ ਨਾਮਦੇਵ ਜੀ ਬੈਠੇ ਨੇ ਤੇ ਇੱਕ ਸੇਠ ਆਇਆ। ਆਕੇ ਕਹਿਣ ਲੱਗਿਆ ਕਿ ਨਾਮਦੇਵ ਜੀ! ਇਸ ਬੱਚੇ ਨੂੰ ਮੈਂ ਤੁਹਾਡੇ ਕੋਲ ਪੜ੍ਹਨ ਪਾਉਣਾ ਹੈ।

ਨਾਮਦੇਵ ਜੀ ਕਹਿੰਦੇ, "ਛੱਡ ਜਾਓ ਸੇਠ ਜੀ! ਪਰ ਇਹ ਗਹਿਣੇ ਨਾ ਪਾਇਆ ਕਰੋ।"

ਸੇਠ ਚਲਿਆ ਗਿਆ। ਨਾਮਦੇਵ ਜੀ ਨੇ ਜਦੋਂ ਛੁੱਟੀ ਦਿੱਤੀ ਬੱਚਿਆਂ ਨੂੰ ਤਾਂ ਸੋਚਿਆ ਕਿ ਇਸ ਬੱਚੇ ਦੇ ਗਹਿਣੇ ਪਾਏ ਹੋਏ ਨੇ ਹਜ਼ਾਰਾਂ ਰੁਪਿਆਂ ਦੇ, ਕੋਈ ਚੋਰ ਉਚੱਕਾ ਚੁੱਕ ਕੇ ਲੈ ਗਿਆ ਤਾਂ ਇਸ ਬੱਚੇ ਦੀ ਜਾਨ ਖਤਰੇ ਵਿਚ ਹੈ। ਉਨ੍ਹਾਂ ਨੇ ਗਹਿਣੇ ਲਾਹ ਕੇ ਇਕ ਪੋਟਲੀ ਵਿਚ ਬੰਨ੍ਹ ਕੇ ਰੱਖ ਲਏ, ਬੱਚਾ ਘਰ ਆ ਗਿਆ ਤੇ ਗਹਿਣੇ ਕੋਈ ਨਾ।

ਮਾਂ ਨੇ ਪੁੱਛਿਆ ਕਿ ਕਿੱਥੇ ਗਏ ਤੇਰੇ ਗਹਿਣੇ?

ਉਹ ਕਹਿੰਦਾ, "ਉਹ ਤਾਂ ਭਗਤ ਜੀ ਨੇ ਲਾਹ ਲਏ।"

ਕ੍ਰੋਧ ਵਿਚ ਆ ਗਈ ਕਿ ਮੇਰੇ ਗਹਿਣੇ ਭਗਤ ਜੀ ਨੇ ਲਾਹ ਲਏ? ਮੈਂ ਤਾਂ ਸੁਣਦੀ ਸੀ ਕਿ ਨਾਮਦੇਵ ਬੜਾ ਚੰਗਾ ਹੈ ਪਰ ਇਹ ਤਾਂ ਬੜਾ ਮਾੜਾ ਨਿਕਲਿਆ। ਐਨਾ ਲਾਲਚੀ? ਹੁਣ ਉਸ ਨੇ ਕਿੱਥੇ ਦੇਣੇ ਨੇ ਮੇਰੇ ਬੱਚੇ ਦੇ ਗਹਿਣੇ। ਗੁਆਂਢਣ ਦੇ ਚਲੀ ਗਈ। ਕਹਿੰਦੀ, "ਦੇਖ ਭੈਣ ਮੈਂ ਕੀ ਦੱਸਾਂ, ਅੱਜ ਹੀ ਮੁੰਡਾ ਪੜ੍ਹਨ ਭੇਜਿਆ। ਕਿੱਡੀ ਉਸ ਦੀ ਉਸਤਤਿ ਹੁੰਦੀ ਹੈ ਪਰ ਬਿਨਾ ਪਰਖੇ ਤੋਂ ਲੋਕ ਐਵੇਂ ਹੀ ਕਹੀ ਜਾਂਦੇ ਨੇ। ਮੈਂ ਅੱਜ ਪਰਖ ਕੇ ਦੇਖਿਆ ਹੈ ਮੇਰੇ ਬੱਚੇ ਦੇ ਸਾਰੇ ਗਹਿਣੇ ਲਾਹ ਲਏ। ਹੁਣ ਦੱਸ ਉਹ ਦਏਗਾ?"

ਦੂਜੀ ਕਹਿੰਦੀ, "ਲੈ ਉਸ ਨੇ ਕਿਤੇ ਦੇਣੇ ਨੇ।"

ਨਿੰਦਿਆ ਚੱਲ ਪਈ, ਸਾਰੇ ਸ਼ਹਿਰ ਵਿਚ ਘੁੰਮ ਗਈ। ਸੇਠ ਆਇਆ। ਸੇਠ ਨੂੰ ਪਤਾ ਲੱਗਿਆ ਤਾਂ ਸੇਠ ਨਰਾਜ਼ ਹੋਇਆ ਕਿ ਗਹਿਣੇ ਲਾਹੁਣ ਦਾ ਕੀ ਮਤਲਬ ਸੀ? ਕਹਿੰਦਾ, ਹੁਣ ਤਾਂ ਰਾਤ ਪੈ ਗਈ, ਸਵੇਰੇ ਮੈਂ ਪਹਿਲਾਂ ਹੀ ਜਾਵਾਂਗਾ। ਦੂਸਰੇ ਦਿਨ ਜਦੋਂ ਸੇਠ ਗਿਆ ਤਾਂ ਨਾਮਦੇਵ ਜੀ ਕਹਿੰਦੇ, "ਸੇਠ ਜੀ! ਮੈਂ ਤੁਹਾਨੂੰ ਕਿਹਾ ਸੀ ਕਿ ਗਹਿਣੇ ਪਾ ਕੇ ਨਾ ਭੇਜਿਆ ਕਰੋ। ਆਹ ਪੋਟਲੀ ਚੁੱਕੋ, ਜੇ ਬੱਚਾ ਪੜ੍ਹਾਉਣਾ ਹੈ ਤਾਂ ਏਸ ਤਰ੍ਹਾਂ ਨਾ ਭੇਜਿਓ। ਜਾਓ ਲੈ ਜਾਓ ਬੱਚੇ ਨੂੰ।"

ਅਧੀਨਗੀ ਵਿਚ ਆ ਗਿਆ ਕਿ ਮਹਾਰਾਜ ਗਹਿਣੇ ਨਹੀਂ ਪਾਵਾਂਗੇ, ਤੁਸੀਂ ਪੜ੍ਹਾ ਦਿਓ। ਘਰ ਵਾਪਸ ਆ ਗਿਆ।

ਆ ਕੇ ਕਹਿੰਦਾ, "ਤੂੰ ਭਲੀਏ! ਐਵੇਂ ਹੀ ਨਾਮਦੇਵ ਦੀ ਗੱਲ ਕਰ ਦਿੱਤੀ। ਉਨ੍ਹਾਂ ਨੇ ਤਾਂ ਸਾਡੇ ਬੱਚੇ ਦੀ ਜਾਨ ਬਚਾ ਦਿੱਤੀ, ਜੇ ਕੋਈ ਚੁੱਕ ਕੇ ਲੈ ਜਾਂਦਾ?"

ਉਹ ਉਦੋਂ ਹੀ ਪੜੋਸਣ ਦੇ ਗਈ ਕਹਿੰਦੀ, "ਭੈਣੇ! ਮੈਥੋਂ ਤਾਂ ਐਵੇਂ ਹੀ ਕਹਿ ਗਿਆ। ਉਸ ਨੇ ਤਾਂ ਸਾਡੇ ਬੱਚੇ ਦੀ ਜਾਨ ਬਚਾ ਦਿੱਤੀ।"

ਫਿਰਦੇ-ਫਿਰਦੇ ਗੱਲ ਸਾਰੇ ਸ਼ਹਿਰ ਵਿਚ ਘੁੰਮ ਗਈ। ਕਿਸੇ ਪ੍ਰੇਮੀ ਨੇ ਨਾਮਦੇਵ ਜੀ ਨੂੰ ਕਿਹਾ ਕਿ ਭਗਤ ਜੀ! ਕੱਲ੍ਹ ਤਾਂ ਤੁਹਾਡੀ ਬਹੁਤ ਨਿੰਦਿਆ ਹੁੰਦੀ ਸੀ ਤੇ ਅੱਜ ਤੁਹਾਡੀ ਬੜੀ ਵਡਿਆਈ ਹੋ ਰਹੀ ਹੈ। ਉਨ੍ਹਾਂ ਦੇ ਅੱਗੇ ਸੁਆਹ ਪਈ ਸੀ। ਉਨ੍ਹਾਂ ਨੇ ਦੋਵੇਂ ਮੁੱਠੀਆਂ ਸੁਆਹ ਦੀਆਂ ਭਰ ਲਈਆਂ। ਇਕ ਏਧਰ ਮਾਰੀ, ਕਹਿੰਦੇ ਆਹ! ਨਿੰਦਕਾਂ ਦੇ ਸਿਰ ਵਿਚ। ਦੂਜੀ, ਉਸਤਤਿ ਕਰਨ ਵਾਲਿਆਂ ਦੇ ਸਿਰ ਵਿਚ। ਕਹਿੰਦੇ, "ਸਾਨੂੰ ਦੋਹਾਂ ਚੀਜ਼ਾਂ ਦੀ ਲੋੜ ਨਹੀਂ ਹੈ। ਨਾ ਅਸੀਂ ਨਿੰਦਿਆ ਤੋਂ ਡਰਦੇ ਹਾਂ ਤੇ ਨਾ ਉਸਤਤ ਦੀ ਖਾਹਿਸ਼ ਰੱਖਦੇ ਹਾਂ ਕਿਉਂਕਿ ਦੋਹੇ ਚੀਜ਼ਾਂ ਬੰਧਨ ਨੇ। ਨਿੰਦਿਆ ਅਜੇ ਬਹੁਤ ਅੱਛੀ ਹੈ। ਜਿਹੜੇ ਸਫਾਈ ਵਾਲੇ ਨੇ ਉਹ ਮਲਮੂਤਰ ਚੁਕਦੇ ਸੀ ਝਾੜੂ ਦੇ ਨਾਲ ਪਰ ਜਿਹੜਾ ਨਿੰਦਿਆ ਕਰਨ ਵਾਲਾ ਹੈ ਉਹ ਮੂੰਹ ਦੇ ਨਾਲ ਚੁੱਕਦਾ ਹੈ ਦੂਸਰੇ ਦੀ ਮੈਲ।

ਇਕ ਵਾਰੀ ਇਕ ਰਾਜਾ ਸੀ, ਨਾਮ ਸੀ 'ਅਜ' ਜਿਸ ਦੇ ਬਾਰੇ ਗੁਰਬਾਣੀ ਵਿਚ ਆਉਂਦਾ ਹੈ -

***ਅਜੈ ਸੁ ਰੋਵੈ ਭੀਖਿਆ ਖਾਇ॥***
***ਐਸੀ ਦਰਗਹ ਮਿਲੈ ਸਜਾਇ॥*** *ਪੰਨਾ - 953*

ਉਹ ਦਾਨ ਦਿਆ ਕਰਦਾ ਸੀ ਰੋਜ਼, ਸਮਾਂ ਬੰਨ੍ਹਿਆ ਹੋਇਆ ਸੀ। ਇਕ ਮਹਾਤਮਾ ਨੂੰ ਦੇਰ ਹੋ ਗਈ, ਉਹ ਦਾਨ ਲੈਣ ਵਾਸਤੇ ਆਏ। ਉਸ ਵੇਲੇ ਰਾਜਾ ਅਜ ਉਠ ਕੇ ਘੋੜਿਆ ਦੇ ਤਬੇਲੇ ਵਿਚ ਆ ਗਿਆ ਸੀ। ਮਹਾਤਮਾ ਉਥੇ ਚਲੇ ਗਏ, ਜਾ ਕੇ ਸਤਿ ਕਰਤਾਰ ਦੀ ਆਵਾਜ਼ ਦਿੱਤੀ ਜੋ ਸੀ ਉਸ ਵੇਲੇ ਦੀ ਤੇ ਉਹ ਬੜਾ ਨਰਾਜ਼ ਹੋਇਆ ਕਿ ਮੇਰੇ ਕੋਲ ਇਸ ਵੇਲੇ ਤਾਂ ਕੁਝ ਨਹੀਂ ਹੈ, ਮੈਂ ਤੁਹਾਨੂੰ ਕੀ ਦੇਵਾਂ? ਉਨ੍ਹਾਂ ਨੇ ਚਿੱਪੀ ਅੱਗੇ ਕਰ ਦਿੱਤੀ। ਉਸ ਨੇ ਸਾਈਸ ਨੂੰ ਕਹਿ ਕੇ ਇਕ ਲੱਪ ਭਰ ਕੇ ਲਿੱਦ ਦਾ ਉਸ ਦੀ ਚਿੱਪੀ ਵਿਚ ਪੁਆ ਦਿੱਤਾ। ਉਹ ਕਹਿੰਦੇ, "ਰਾਜਨ! ਤੇਰਾ ਇਕ ਤੋਂ ਅਸੰਖ ਗੁਣਾ ਹੋਵੇ।"

ਰਾਜਨ ਨੇ ਦੇਖਿਆ, ਅਸਤਬਲ ਵਿਚ ਕੁਝ ਦਿਨਾਂ ਵਿਚ ਹੀ ਲਿੱਦ ਦੇ ਢੇਰ ਲਗ ਗਏ। ਉਨ੍ਹਾਂ ਸਮਿਆਂ ਵਿਚ

ਘੋੜੇ ਅਗਾੜੀ ਪਿਛਾੜੀ ਬੰਨ੍ਹਣ ਵਾਸਤੇ ਕਿੱਲੇ ਨਹੀਂ ਸਨ ਹੁੰਦੇ। ਫੇਰ ਐਡਾ ਲਿੱਦ ਦਾ ਢੇਰ ਕਿਵੇਂ ਆ ਗਿਆ ਤੇ ਜਦੋਂ ਉਸ ਦੇ ਮਨ ਵਿਚ ਉਤਸੁਕਤਾ ਜਾਗੀ ਤਾਂ ਉਹ ਸੰਤਾਂ ਕੋਲ ਚਲਿਆ ਗਿਆ। ਕੋਲ ਜਾ ਕੇ ਕਹਿਣ ਲੱਗਿਆ, "ਮਹਾਂਪੁਰਸ਼ੋ! ਤੁਸੀਂ ਘੋੜੇ ਰੱਖੇ ਹੋਏ ਨੇ?"

ਉਹ ਕਹਿੰਦੇ, "ਨਾਂਹ!"

ਕਹਿੰਦਾ, "ਫੇਰ ਸਾਡੇ ਇਥੇ ਲਿੱਦ ਦਾ ਢੇਰ ਕਿਥੋਂ ਆ ਗਿਆ?"

ਕਹਿੰਦੇ, "ਰਾਜਨ! ਤੇਰਾ ਦਿੱਤਾ ਹੋਇਆ ਦਾਨ ਵਧ ਰਿਹਾ ਹੈ।"

ਬ੍ਰਹਮਗਿਆਨੀ ਨੂੰ ਦਿੱਤਾ ਹੋਇਆ ਦਾਨ ਹਜ਼ਾਰਾਂ-ਲੱਖਾਂ ਗੁਣਾਂ ਵਧਿਆ ਕਰਦਾ ਹੈ। ਮਹਾਰਾਜ ਜੀ ਕਹਿੰਦੇ-

***ਖੇਤੁ ਪਛਾਣੈ ਬੀਜੈ ਦਾਨੁ॥*** *ਪੰਨਾ - 1412*

ਦਾਨ ਦੇਣ ਵੇਲੇ ਵੀ ਖੇਤ ਦੇਖੋ ਕਿ ਇਥੇ ਦਾਨ ਵਧੇਗਾ ਜਾਂ ਇਹ ਸ਼ਰਾਬ ਹੀ ਪੀ ਲਏਗਾ ਜਾਂ ਇਹ ਖਾ ਹੀ ਲੈਣਗੇ।

ਉਹ ਕਹਿੰਦੇ, "ਰਾਜਨ! ਤੇਰਾ ਦਾਨ ਵਧਿਆ ਹੈ।"

ਕਹਿੰਦਾ, "ਕੀ ਕਰਾਂਗਾ ਮਹਾਰਾਜ! ਮੈਂ ਇਸ ਨੂੰ, ਖੇਤਾਂ ਵਿਚ ਪਾਵਾਂਗਾ?"

ਕਹਿੰਦੇ, "ਨਾਂਹ! ਤੈਨੂੰ ਖਾਣਾ ਪੈਣਾ ਹੈ। ਸੂਰ ਬਣ ਕੇ ਖਾਣਾ ਪੈਣਾ ਹੈ। ਜੇ ਇਕ ਜਨਮ ਵਿਚ ਨਹੀਂ ਖਾਣ ਹੋਏਗਾ ਤਾਂ ਇਸ ਨੇ ਵਧਦਾ ਜਾਣਾ ਹੈ, ਸੈਂਕੜੇ ਜਨਮ ਸੂਰ ਬਣੇਗਾ।"

ਡਰ ਗਿਆ ਡਰ ਕੇ ਕਹਿਣ ਲੱਗਿਆ, "ਮਹਾਂਪੁਰਸ਼ੋ! ਮੈਥੋਂ ਬੜੀ ਭੁੱਲ ਹੋਈ, ਮੇਰੇ ਤੇ ਕਿਰਪਾ ਕਰੋ। ਕੋਈ ਉਪਾਅ ਦੱਸੋ।"

ਕਹਿੰਦੇ, "ਉਪਾਅ ਤਾਂ ਇਹ ਹੈ ਕਿ ਤੂੰ ਆਪਣੀ ਨਿੰਦਿਆ ਕਰਵਾ ਲੈ।"

ਸ਼ਹਿਰ ਵਿਚ ਆ ਗਿਆ। ਐਸਾ ਵੇਸ (ਭੇਖ) ਬਣਾਇਆ ਬਨਾਉਟੀ ਸ਼ਰਾਬ ਦੀਆਂ ਬੋਤਲਾਂ ਲੈ ਕੇ ਲੜਕੀ ਬੱਘੀ ਵਿਚ ਨਾਲ ਬਿਠਾ ਕੇ, ਕੇਸ ਖੋਲ੍ਹ ਕੇ, ਹਾਤ-ਹੁਤਨ (ਰੌਲਾ ਪਾਉਂਦਾ) ਫਿਰਦਾ ਹੈ। ਉਨ੍ਹਾਂ ਦਿਨਾਂ ਵਿਚ ਇਹ ਗੱਲਾਂ ਬਹੁਤ ਅਜੀਬ ਹੋਇਆ ਕਰਦੀਆਂ ਸਨ। ਸਾਰੇ ਸ਼ਹਿਰ ਵਿਚ ਰੌਲਾ ਪੈ ਗਿਆ। ਸਾਰੇ ਨਿੰਦਿਆ ਹੋ ਰਹੀ ਹੈ। ਦੂਸਰੇ ਦਿਨ ਸਵੇਰੇ ਜਾ ਕੇ ਦੇਖਦਾ ਹੈ ਕਿ ਇਕ ਉਜਲ ਰਹਿ ਗਿਆ ਬਾਕੀ ਸਭ ਖਤਮ ਹੋ ਗਿਆ ਕਿਉਂਕਿ ਮੂੰਹ ਦੇ ਨਾਲ ਮੈਲ ਖਾ ਲਈ ਸਾਰੇ ਨਿੰਦਕਾਂ ਨੇ।

ਕਹਿਣ ਲੱਗਿਆ, "ਮਹਾਰਾਜ! ਇਹ ਰਹਿ ਗਿਆ।"

ਕਹਿੰਦੇ, "ਤੇਰੇ ਸ਼ਹਿਰ ਦੇ ਅੰਦਰ ਇਕ ਸਤਿਪੁਰਸ਼ ਹੈ, ਕਿਰਤੀ ਬੰਦਾ ਹੈ ਉਹ, ਲੋਹੇ ਦਾ ਕੰਮ ਕਰਦਾ ਹੈ। ਉਸ ਨੇ ਤੇਰੀ ਨਿੰਦਿਆ ਨਹੀਂ ਕਰੀ। ਜਾਹ! ਉਸ ਤੋਂ ਨਿੰਦਿਆ ਕਰਵਾ ਲੈ ਫੇਰ ਮੁੱਕ ਜਾਏਗੀ।"

ਉਸੇ ਵੇਲੇ ਆ ਗਿਆ, ਦਾਤੀਆਂ ਲਈਆਂ, ਗਰਮੀਆਂ ਵਿਚ ਕਣਕ ਦੀ ਵਢਾਈ ਦਾ ਮੌਸਮ ਸੀ। ਦਾਤੀਆਂ ਲੈ ਕੇ ਕੋਲ ਚਲਿਆ ਗਿਆ।

ਕਹਿੰਦਾ, "ਮਿਸਤਰੀ ਜੀ! ਆਹ ਦਾਤੀਆਂ ਦੇ ਦੰਦੇ ਕੱਢ ਦਿਓ।"

ਕਾਫੀ ਸਾਰੀਆਂ ਦੇ ਦਿੱਤੀਆਂ ਕਿ ਮੈਂ ਕਿਸੇ ਢੰਗ ਨਾਲ ਨਿੰਦਿਆ ਕਰਵਾਂਵਾਗਾ। ਉਹ ਚੁੱਪ ਕਰੇ ਹੋਏ ਨੇ ਕਿਉਂਕਿ ਅੰਦਰ ਬਿਰਤੀ ਸਹਿਜ ਵਿਚ ਲੱਗੀ ਹੋਈ ਹੈ-

***ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ॥***
*ਪੰਨਾ - 106*

ਜੋ ਸਹਿਜ ਸਮਾਧਿ ਵਿਚ ਹੁੰਦਾ ਹੈ, ਲਿਵ ਲੱਗੀ ਹੁੰਦੀ ਹੈ, ਉਸ ਰਸ ਨੂੰ ਸੰਸਾਰ ਨਹੀਂ ਜਾਣਦਾ। ਇਸ ਦੇ ਬਾਰੇ ਉਸੇ ਨੂੰ ਪਤਾ ਹੁੰਦਾ ਹੈ ਜਿਸ ਦੀ ਲਿਵ ਲੱਗੀ ਹੁੰਦੀ ਹੈ। ਸੋ ਉਹ ਚੁੱਪ ਰਹੇ ਬੋਲੇ ਨਾ।

ਉਹ ਕਹਿੰਦਾ, "ਦਾਤੀਆਂ ਬੜੀਆਂ ਨੇ ਜੇ ਤੁਸੀਂ ਕੋਈ ਗੱਲ ਬਾਤ ਨਾ ਕਰੀ ਫੇਰ ਸਮਾਂ ਕਿਵੇਂ ਨਿਕਲੇਗਾ? ਤੁਸੀਂ ਸੁਣਾਓ ਕੁਝ।" ਉਹ ਚੁੱਪ ਰਹੇ।

ਕਹਿੰਦਾ, "ਚੰਗਾ! ਮੈਂ ਸੁਣਾਉਂਦਾ ਹਾਂ ਤੁਹਾਨੂੰ। ਕੱਲ੍ਹ ਪਤਾ ਹੈ ਤੁਹਾਨੂੰ ਆਪਣੇ ਸ਼ਹਿਰ ਵਿਚ ਕੀ ਹੋਇਆ? ਰਾਜੇ ਅਜ ਨੇ ਪਤਾ ਕੀ ਕਰਿਆ?"

ਐਨੀ ਹੀ ਗੱਲ ਸੁਣੀ ਉਨ੍ਹਾਂ ਨੇ, ਦਾਤੀਆਂ ਚੁੱਕੀਆਂ ਵਗਾਹ ਕੇ ਮਾਰੀਆਂ।

ਕਹਿਣ ਲੱਗੇ, "ਆਪਣੀ ਲਿੱਦ ਆਪ ਖਾਹ, ਮੈਂ ਨਹੀਂ ਖਾਣੀ।"

ਉਸ ਵੇਲੇ ਮਹਾਂਪੁਰਸ਼ਾਂ ਕੋਲ ਆ ਗਿਆ ਕਹਿੰਦੇ ਉਹ ਤਾਂ ਨਿੰਦਿਆ ਨਹੀਂ ਕਰਦਾ।

ਮਹਾਤਮਾ ਕਹਿੰਦੇ, "ਫੇਰ! ਇਹ ਤਾਂ ਵੱਧ ਜਾਣੀ ਹੈ।"

ਕਹਿੰਦੇ, "ਕੋਈ ਉਪਾਅ।"

ਕਹਿੰਦੇ, "ਸਾਥੋਂ ਭੀਖ ਮੰਗ ਲੈ।"

ਉਸ ਵੇਲੇ ਉਸ ਨੇ ਭੀਖ ਮੰਗੀ ਲਿੱਦ ਦੀ ਕਿ ਮਹਾਰਾਜ! ਮੇਰੀ ਝੋਲੀ ਵਿਚ ਲਿੱਦ ਪਾ ਦਿਓ।

ਕਹਿੰਦੇ, "ਇਸ ਨੂੰ ਸਾੜ ਲਈਂ, ਸਾੜ ਕੇ ਕੱਪੜ ਛਾਣ ਕਰ ਲਈਂ, ਚੂਰਨ ਵਿਚ ਮਿਲਾ ਲਈਂ ਤੇ ਰੋਟੀ ਖਾਣ ਤੋਂ ਪਿੱਛੋ ਖਾਈ ਜਾਈਂ।"

ਸੋ ਮਹਾਰਾਜ ਜੀ ਕਹਿੰਦੇ ਐਡਾ ਵੱਡਾ ਰਾਜਾ ਸ੍ਰੀ ਰਾਮ ਚੰਦਰ ਜੀ ਦੇ ਖਾਨਦਾਨ ਵਿਚੋਂ ਸੀ ਉਪਰ ਜ਼ਿਕਰ ਆਇਆ ਹੈ –

*ਅਜੈ ਸੁ ਰੋਵੈ ਭੀਖਿਆ ਖਾਇ॥*
*ਐਸੀ ਦਰਗਹ ਮਿਲੈ ਸਜਾਇ॥* *ਪੰਨਾ - 953*

ਸੋ ਇਹ ਨਿੰਦਿਆ ਦਾ ਦੋਸ਼ ਹੈ। ਇਹ ਕੋਈ ਪੁੰਨ ਪਾਪ, ਕੋਈ ਕਰਮ ਸਫਲ ਨਹੀਂ ਹੋਣ ਦਿੰਦੀ। ਜੇ ਕੋਈ ਕਹੇ ਕਿ ਦਾਨ ਦੇ ਦਿੱਤਾ ਤੇ ਨਾਲ ਨਿੰਦਿਆ ਕਰਦਾ ਹੈ ਸਾਵਧਾਨ ਨਹੀਂ ਰਹਿੰਦਾ। ਮਹਾਰਾਜ ਜੀ ਕਹਿੰਦੇ ਦਾਨ ਨੂੰ ਤਾਂ ਅਭਿਮਾਨ ਵੀ ਖਾ ਜਾਂਦਾ ਹੈ –

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥*
*ਨਾਨਕ ਨਿਹਫਲੁ ਜਾਤ ਤਿਹ ਜਿਉ ਕੁੰਚਰ ਇਸਨਾਨੁ॥*
*ਪੰਨਾ - 1429*

ਬਾਕੀ ਜਿਹੜਾ ਦਾਨ ਹੈ ਤਾਂ ਮਹਾਰਾਜ ਜੀ ਕਹਿੰਦੇ –

*ਜੇ ਓਹੁ ਅਠਸਿਠ ਤੀਰਥ ਨ੍ਹਾਵੈ॥*
*ਜੇ ਓਹੁ ਦੁਆਦਸ ਸਿਲਾ ਪੂਜਾਵੈ॥* *ਪੰਨਾ - 875*

ਇਕਾਦਸ਼ੀ ਦਾ ਵਰਤ ਰੱਖ ਕੇ, ਦੁਆਦਸੀ ਨੂੰ ਸਾਲਗ੍ਰਾਮ ਦੀ ਪੂਜਾ ਕਰਦੇ ਨੇ। ਗੰਢਕ ਨਦੀ ਵਿਚੋਂ ਨਿਕਲਦਾ ਹੈ, ਸਾਲਗ੍ਰਾਮ। ਬੜੀ ਲੰਮੀ ਸਾਖੀ ਹੈ ਇਹ। ਤੁਲਸੀ ਨਾਲ ਇਸ ਦਾ ਵਿਆਹ ਕਰਦੇ ਨੇ ਫੇਰ ਪੂਜਾ ਹੁੰਦੀ ਹੈ –

*ਜੇ ਓਹੁ ਕੂਪ ਤਟਾ ਦੇਵਾਵੈ॥* *ਪੰਨਾ - 875*

ਐਨਾ ਪੁੰਨ ਦਾਨ ਕਰਨ ਤੋਂ ਬਾਅਦ –

*ਕਰੈ ਨਿੰਦ ਸਭ ਬਿਰਥਾ ਜਾਵੈ॥*
*ਸਾਧ ਕਾ ਨਿੰਦਕੁ ਕੈਸੇ ਤਰੈ॥*
*ਸਰਪਰ ਜਾਨਹੁ ਨਰਕ ਹੀ ਪਰੈ॥* *ਪੰਨਾ - 875*

ਸੰਤਾਂ ਦੇ ਨਿੰਦਕ ਲਈ, ਬੰਦਗੀ ਕਰਨ ਵਾਲੇ ਦੀ ਨਿੰਦਾ ਲਈ ਤਾਂ ਕਹਿੰਦੇ ਨਰਕ ਤਿਆਰ ਨੇ।

*ਜੇ ਓਹੁ ਗ੍ਰਹਨ ਕਰੈ ਕੁਲਖੇਤਿ॥*
*ਅਰਪੈ ਨਾਰਿ ਸੀਗਾਰ ਸਮੇਤਿ॥*
*ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ॥*
*ਕਰੈ ਨਿੰਦ ਕਵਨੈ ਨਹੀ ਗੁਨੈ॥* *ਪੰਨਾ - 875*

ਸਿੰਮ੍ਰਤੀਆਂ ਸੁਣ ਲਈਆਂ, ਨਾਰੀ ਸ਼ਿੰਗਾਰ ਲਾ ਕੇ ਪੁੰਨ ਕਰ ਦਿੱਤੀ। ਮਹਾਰਾਜ ਜੀ ਕਹਿੰਦੇ ਜੇ ਨਿੰਦਿਆ ਕਰ ਦਿੱਤੀ ਤਾਂ ਕੋਈ ਫਲ, ਕੋਈ ਗੁਣ ਨਹੀਂ ਹੋਇਆ ਕਰਦਾ। ਇਸ ਕਰਕੇ –

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥*
*ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥*
*ਪੰਨਾ - 755*

ਕਹਿੰਦੇ, "ਵੈਦ ਜੀ! ਨਿੰਦਿਆ ਦੀ ਬਿਮਾਰੀ ਵਮਨ ਦੀ ਬਿਮਾਰੀ ਕਹਾਉਂਦੀ ਹੈ ਮਨ ਦੀ। ਏਧਰੋਂ ਗੱਲ ਸੁਣੀ, ਉਦੋਂ ਹੀ ਬਣਾ ਕੇ ਗੱਲ ਅੱਗੇ ਤੋਰ ਦਿੱਤੀ। ਸੋ ਇਸ ਦਾ ਇਲਾਜ ਨਹੀਂ ਹੁੰਦਾ।

*ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ॥*
*ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ॥*
*ਪੰਨਾ - 315*

ਸੋ ਇਸ ਦੀ ਭੈਣ ਹੋਇਆ ਕਰਦੀ ਹੈ ਚੁਗਲੀ। ਚੁਗਲੀ ਦੇ ਨਤੀਜੇ ਬਹੁਤ ਭਿਆਨਕ ਨਿਕਲਦੇ ਨੇ। ਪਰਿਵਾਰਾਂ ਵਿਚ ਇਕ ਚੁਗਲ ਆ ਵੜੇ, ਪਿੰਡ ਵਿਚ ਇਕ ਚੁਗਲ ਆ ਵੜੇ, ਸਾਰੇ ਪਿੰਡ ਦਾ ਅਮਨ ਖਰਾਬ ਕਰ ਦਿੰਦਾ ਹੈ। ਪਰਿਵਾਰ ਵਿਚ ਜਦੋਂ ਚੁਗਲ ਵੜੇਗਾ ਪਰਵਾਰ ਦਾ ਅਮਨ ਖੇਰੂੰ-ਖੇਰੂੰ ਹੋ ਜਾਏਗਾ।

ਇਕ ਮਿਸਾਲ ਦੇ ਨਾਲ ਗੱਲ ਸਮਝ ਆ ਜਾਏਗੀ। ਇਕ ਕੋਈ ਪਠਾਣ ਸੀ। ਉਸ ਦੀ ਬੇਗਮ ਕਹਿਣ ਲੱਗੀ ਕਿ ਕੰਮ ਬਹੁਤ ਵਧਿਆ ਹੋਇਆ ਹੈ, ਮੈਥੋਂ ਹੁੰਦਾ ਨਹੀਂ, ਤੁਸੀਂ ਕੋਈ ਨੌਕਰ ਲੈ ਕੇ ਜਾਓ। ਨੌਕਰ ਦੀ ਤਲਾਸ਼ ਵਿਚ ਤੁਰਿਆ ਜਾਂਦਾ ਹੈ। ਇਕ ਬੰਦਾ ਮਿਲਿਆ ਕਹਿੰਦਾ, "ਪਠਾਣ ਸਾਹਿਬ! ਕੋਈ ਨੌਕਰ ਦੀ ਥਾਂ ਹੈ?"

ਪਠਾਣ ਕਹਿੰਦਾ, "ਹਾਂ! ਹੈ ਮੇਰੇ ਕੋਲ। ਤੂੰ ਕੰਮ ਕੀ ਜਾਣਦਾ ਹੈ?"

ਕਹਿੰਦਾ, "ਮੈਂ ਸਾਰੇ ਹੀ ਕੰਮ ਜਾਣਦਾ ਹਾਂ, ਬੱਚੇ ਖਿਡਾਉਣ ਤੋਂ ਲੈ ਕੇ ਰਸੋਈ ਦਾ ਕੰਮ, ਮੱਝਾਂ ਚੋਣੀਆਂ, ਖੇਤੀ ਕਰਨੀ, ਹਲ ਚਲਾਉਣੇ, ਕੱਪੜੇ ਧੋਣੇ, ਮਹਿਮਾਨਾਂ ਦੀ ਸੇਵਾ ਕਰਨੀ।"

ਪਠਾਣ ਕਹਿੰਦਾ, "ਫੇਰ ਤਾਂ ਕੰਮ ਬਣ ਗਿਆ, ਮੈਨੂੰ ਵੀ ਇਹੋ ਜਿਹਾ ਹੀ ਬੰਦਾ ਚਾਹੀਦਾ ਸੀ। ਤਨਖਾਹ ਕੀ ਲਏਂਗਾ?"

ਕਹਿੰਦਾ, "ਪਹਿਲਾਂ ਮੇਰਾ ਕੰਮ ਦੇਖ ਲਓ।" ਹਫਤਾ ਭਰ ਕੰਮ ਕਰੀ ਗਿਆ। ਉਹ ਕਹਿੰਦੇ ਇਹੋ ਜਿਹਾ ਬੰਦਾ ਤਾਂ ਮਿਲ ਹੀ ਨਹੀਂ ਸਕਦਾ। ਉਹ ਕਹਿੰਦੇ, ਹੁਣ ਤਨਖਾਹ ਦੱਸ।"

ਕਹਿੰਦਾ, "ਅਸ਼ਟਾਂਮ ਲਿਆਓ, ਲਿਖ ਲਿਖਾ ਕਰ ਲਈਏ। ਇੰਜ ਨਾ ਹੋਵੇ ਕਿ ਮੇਰੀਆਂ ਸ਼ਰਤਾਂ ਬਾਅਦ ਵਿਚ ਤੁਸੀਂ ਮੁੱਕਰ ਜਾਵੋ ਤੇ ਮੈਨੂੰ ਤਕਲੀਫ ਹੋਵੇ।"

ਸ਼ਰਤਾਂ ਲਿਖਾਉਣ ਲੱਗ ਗਿਆ ਕਿ ਮੈਂ ਛੇ ਮਹੀਨੇ ਬਾਅਦ ਇਕ ਜੋੜਾ ਕਪੜਿਆਂ ਦਾ ਲਵਾਂਗਾ, ਇਕ ਜੁੱਤੀ ਦਾ ਜੋੜਾ, ਰੋਟੀ ਜਿਹੋ ਜਿਹੀ ਦੇ ਦਿਓਗੇ ਖਾ ਲਵਾਂਗਾ। ਹੋਰ ਮੈਂ ਕੋਈ ਪੈਸਾ ਨਹੀਂ ਲੈਣਾ, ਕੁਝ ਹੋਰ ਨਹੀਂ ਲੈਣਾ। ਇਕ ਆਦਤ ਹੈ ਮੇਰੇ ਵਿਚ ਚੁਗਲੀ ਕਰਨ ਦੀ ਉਸ ਦੇ ਨਾਲ ਜੇ ਤੁਹਾਡਾ ਨੁਕਸਾਨ ਹੋ ਗਿਆ ਤਾਂ ਮੈਂ ਜਿੰਮੇਵਾਰ ਨਹੀਂ ਹੋਵਾਂਗਾ। ਆਹ ਲਿਖ ਲਓ ਸ਼ਰਤਾਂ। ਸ਼ਰਤਾਂ ਲਿਖ ਲਈਆਂ, ਦਸਤਖਤ ਹੋ ਗਏ, ਅਸ਼ਟਾਮ ਰੱਖ ਲਏ ਦੋਹਾਂ ਨੇ।

ਤਿੰਨ ਸਾਲ ਲੰਘ ਗਏ। ਚੁਗਲੀ ਕਰਨ ਦਾ ਝੱਸ ਉਠ ਖੜ੍ਹਿਆ। ਚੁੱਪ ਕਰਿਆ ਬੈਠਾ ਹੈ, ਅੱਜ ਕੰਮ ਨਹੀਂ ਕਰਦਾ। ਗੋਡੇ ਤੇ ਕੂਹਣੀ ਰੱਖੀ ਹੋਈ ਹੈ ਤੇ ਹਥੇਲੀ ਤੇ ਠੋਡੀ ਰੱਖੀ ਹੋਈ ਹੈ।

ਪਠਾਣ ਦੀ ਬੇਗਮ ਕਹਿਣ ਲੱਗੀ, "ਵੇ! ਕੀ ਗੱਲ ਅੱਜ ਤੂੰ ਕੋਈ ਕੰਮ ਨਹੀਂ ਕਰਦਾ।"

ਕੋਈ ਜਵਾਬ ਨਹੀਂ, ਚੁੱਪ ਬੈਠਾ ਹੈ ਮੂੰਹ ਨਾਲ 'ਚਿੱਖ' ਹੀ ਕਹਿੰਦਾ ਹੈ।

ਕਹਿੰਦੀ, "ਕੀ ਗੱਲ ਬਿਮਾਰ ਹੈ?"

ਕਹਿੰਦਾ, "ਚਿੱਖ, ਮਤਲਬ ਨਹੀਂ।

ਕਹਿੰਦੀ, "ਹੋਰ ਕੋਈ ਗੱਲ ਹੋ ਗਈ? ਖਾਨ ਸਾਹਿਬ ਨੇ ਝਿੜਕ ਦਿੱਤਾ?"

ਕਹਿੰਦਾ, "ਨਹੀਂ।"

ਕਹਿੰਦੀ, "ਫੇਰ ਕੀ ਗੱਲ ਹੈ, ਦੱਸਦਾ ਕਿਉਂ ਨਹੀਂ?"

ਕਹਿੰਦਾ, "ਬੀਬੀ ਜੀ! ਮੂੰਹ ਮੇਰਾ ਨਿੱਕਾ ਜਿਹਾ ਹੈ ਗੱਲ ਬਹੁਤ ਵੱਡੀ ਹੈ। ਜੇ ਮੈਂ ਗੱਲ ਦੱਸ ਦੇਵਾਂ ਤਾਂ ਮੈਨੂੰ ਮਾਫ ਕਰ ਦੇਵੋਂਗੇ?"

ਕਹਿੰਦੀ, "ਦੱਸ ਤਾਂ ਸਹੀ। ਤੈਨੂੰ ਕੁਝ ਨਹੀਂ ਕਹਿੰਦੀ।"

ਕਹਿੰਦਾ, "ਗੱਲ ਤਾਂ ਕੁਝ ਨਹੀਂ, ਰਾਤ ਖਾਨ ਸਾਹਿਬ ਕੋਲ ਮਹਿਮਾਨ ਆਏ ਹੋਏ ਸਨ, ਉਥੇ ਮੈਂ ਗੱਲ ਸੁਣੀ, ਖਾਨ ਸਾਹਿਬ ਕਹਿੰਦੇ ਕਿ ਰਿਸ਼ਤਾ ਤਿਆਰ ਹੈ? ਕੱਲ੍ਹ ਨੂੰ ਜਾਂ ਪਰਸੋਂ ਨੂੰ ਬਰਾਤ ਲਿਆ ਕੇ ਨਿਕਾਹ ਕਰਵਾ ਲਵਾਂਗੇ।"

ਐਨੀ ਗੱਲ ਸੁਣਨ ਦੀ ਦੇਰ ਸੀ ਬੀਬੀ ਜੀ ਬਹੁਤ ਘਬਰਾ ਗਈ। ਕਹਿੰਦੀ, "ਹੈਂ! ਵਿਆਹ ਕਰਵਾ ਰਹੇ ਨੇ?"

ਕਹਿੰਦਾ, "ਪੁੱਛਿਓ ਨਾ ਉਨ੍ਹਾਂ ਤੋਂ। ਮੇਰੇ ਕੋਲ ਇਲਾਜ ਹੈ ਜੇ ਤੁਸੀਂ ਉਨ੍ਹਾਂ ਦੀ ਸ਼ਾਹ ਰਗ ਦਾ ਵਾਲ ਲਿਆ ਦੇਵੋ ਤਾਂ ਮੈਂ ਮੰਤਰ ਪੜ੍ਹ ਕੇ ਤਬੀਤ ਵਿਚ ਮੜ੍ਹ ਦਿਆਂਗਾ, ਫੇਰ ਉਹ ਤੁਹਾਡੇ ਪਿੱਛੇ ਪਿੱਛੇ ਤੁਰੇ ਫਿਰਨਗੇ।"

ਕਹਿੰਦੀ, "ਇਹ ਤਾਂ ਮਾਮੂਲੀ ਗੱਲ ਹੈ ਅੱਜ ਰਾਤ ਨੂੰ ਜਦੋਂ ਸੌਣਗੇ ਤਾਂ ਮੈਂ ਵਾਲ ਕੱਟ ਲਵਾਂਗੀ ਓਸੇ ਵੇਲੇ।"

ਓਧਰ ਖਾਨ ਕੋਲ ਚਲਿਆ ਗਿਆ।

ਪਠਾਣ ਕਹਿੰਦਾ, "ਤੂੰ ਕੰਮ ਨਹੀਂ ਕਰਦਾ ਅੱਜ?"

ਕਹਿੰਦਾ, "ਕੰਮ ਕੀ ਕਰਨਾ, ਸੁਚੇਤ ਹੋ ਕੇ ਸੌਂਈਦਾ ਹੈ।"

ਪਠਾਣ ਕਹਿੰਦਾ, "ਕੋਈ ਗੱਲ ਹੈ?"

ਕਹਿੰਦਾ, "ਮੈਂ ਕੀ ਗੱਲ ਦੱਸਾਂ ਤੁਹਾਨੂੰ, ਬੀਬੀ ਜੀ ਤੁਹਾਨੂੰ ਮਾਰਨ ਨੂੰ ਫਿਰਦੀ ਹੈ ਤੇ ਮੈਂ ਸੁਣਿਆ ਹੈ ਕਿ ਅੱਜ ਰਾਤ ਨੂੰ ਤੁਹਾਡੀ ਸ਼ਾਹ ਰਗ ਕੱਟ ਦੇਣੀ ਹੈ ਉਸ ਨੇ।"

ਪਠਾਣ ਕਹਿਣ ਲੱਗਿਆ ਕਿ ਦੇਖੀਏ ਸੱਚ ਹੈ ਜਾਂ ਝੂਠ। ਬਨਾਉਟੀ ਨੀਂਦ ਬਣਾ ਕੇ ਸੌਂ ਗਿਆ। ਉਸ ਨੇ ਦੇਖਿਆ ਕਿ ਘੁਰਾੜੇ ਮਾਰਦਾ ਹੈ, ਦੋ ਤਿੰਨ ਅਵਾਜ਼ਾਂ ਮਾਰੀਆਂ ਜਦੋਂ ਦੇਖਿਆ ਕਿ ਗਾੜ੍ਹੀ ਨੀਂਦ ਵਿਚ ਹੈ, ਉਸ ਨੇ ਉਸਤਰਾ ਲਿਆ। ਜਦੋਂ ਵਾਲ ਕੱਟਣ ਲੱਗੀ ਉਸੇ ਵੇਲੇ ਬਾਂਹ ਫੜ ਲਈ। ਗੱਲ ਨਹੀਂ ਪੁੱਛੀ ਤਲਵਾਰ ਲੈ ਅੱਠ ਟੋਟੇ ਕਰ ਦਿੱਤੇ। ਟੋਕਰੇ ਥੱਲੇ ਰੱਖ ਦਿੱਤੇ।

ਪਠਾਣ ਕਹਿੰਦਾ, "ਜਾਹ! ਇਸ ਦੇ ਪੇਕਿਆਂ ਨੂੰ ਦੱਸ ਆ।"

ਉਥੇ ਜਾ ਕੇ ਕਹਿੰਦਾ, "ਓਏ ਤੁਸੀਂ ਤਾਂ ਆਏਂ ਬੈਠੇ ਹੋ ਤੁਹਾਡੀ ਭੈਣ ਤਾਂ ਮਾਰ ਦਿੱਤੀ ਤੇ ਜੇ ਆਉਣਾ ਹੈ ਤਾਂ ਤਕੜੇ ਹੋ ਕੇ ਆਇਓ, ਖਾਨ ਵੀ ਮਾੜਾ ਨਹੀਂ ਹੈ। ਉਸ ਨੇ ਮੈਨੂੰ ਕਿਹਾ ਹੈ ਕਿ ਆ ਕੇ ਲਾਸ਼ ਲੈ ਜਾਓ।"

ਵੀਹ-ਤੀਹ ਬੰਦੇ ਉਨ੍ਹਾਂ ਨੇ ਇਕੱਠੇ ਕਰ ਲਏ। ਇਹ ਨੱਠਿਆ-ਨੱਠਿਆ ਆਇਆ। ਆ ਕੇ ਕਹਿੰਦਾ, "ਖਾਨ ਸਾਹਿਬ! ਤੂੰ ਚੁੱਪ ਕਰਿਆ ਬੈਠਾ ਹੈ ਉਹ ਤਾਂ ਧਾੜ ਚੜ੍ਹੀ ਆਉਂਦੀ ਹੈ ਤੇਰੇ ਤੇ।"

ਲੜਾਈ ਹੋਈ, ਬੰਦੇ ਮਰ ਗਏ ਕੁਝ ਜ਼ਖਮੀ ਹੋ ਗਏ। ਸਿਆਣੇ ਬੰਦੇ ਵਿਚ ਪਏ ਤੇ ਕਹਿਣ ਲੱਗੇ ਕਿ ਗੱਲ ਤਾਂ ਦੱਸੋ ਕੀ ਗੱਲ ਹੋਈ?ਗੱਲ ਦਾ ਪਤਾ ਨਹੀਂ ਲਗਦਾ। ਅਖੀਰ ਨੌਕਰ ਨੂੰ ਕਿਹਾ ਕਿ ਇਸ ਨੂੰ ਪਤਾ ਹੈ। ਜਦੋਂ ਸਾਰੇ ਬੈਠ ਗਏ ਤਾਂ ਕਹਿੰਦਾ ਮੈਨੂੰ ਪਤਾ ਹੈ ਕਿ ਗੱਲ ਕੀ ਹੈ। ਮੇਰਾ ਸ਼ਰਤਾਂ ਵਾਲਾ ਕਾਗਜ਼ ਕੱਢੋ। ਜਦੋਂ ਕਾਗਜ਼ ਕੱਢਿਆ ਤਾਂ ਕਹਿੰਦਾ, "ਦੇਖੋ! ਪੜ੍ਹੋ ਇਸ ਨੂੰ।" ਜਦੋਂ ਪੜ੍ਹਿਆ ਤਾਂ ਉਸ ਦੇ ਵਿਚ ਆਇਆ ਕਿ ਮੈਨੂੰ ਚੁਗਲੀ ਦੀ ਆਦਤ ਹੈ ਕਦੇ-ਕਦੇ ਜੇ ਕੋਈ ਨਤੀਜੇ ਗਲਤ ਹੋ ਗਏ ਤਾਂ ਮੈਂ ਜਿੰਮੇਵਾਰ ਨਹੀਂ ਹੋਵਾਂਗਾ। ਸੋ ਮੈਂ ਤਾਂ ਚੁਗਲੀ ਕੀਤੀ ਸੀ।

ਸੋ ਮਹਾਰਾਜ ਜੀ ਕਹਿੰਦੇ, ਚੁਗਲੀ ਤੇ ਨਿੰਦਿਆ ਇਹ ਦੋਵੇਂ ਚੀਜ਼ਾਂ ਮਾਨਸਿਕ ਬਿਮਾਰੀਆਂ ਨੇ। ਇਸੇ ਤਰ੍ਹਾਂ ਈਰਖਾ ਨੂੰ ਟੀ.ਬੀ. (ਤਪੇਦਿਕ) ਕਿਹਾ ਹੈ। ਜਿਸ ਦੇ ਵਿਚ ਈਰਖਾ ਹੋਵੇ -

***ਜਿਸੁ ਅੰਦਰਿ ਤਾਤਿ ਪਰਾਈ ਹੋਵੈ***
***ਤਿਸ ਕਾ ਕਦੇ ਨ ਹੋਵੀ ਭਲਾ॥*** ***ਪੰਨਾ - 308***

ਕਦੇ ਵੀ ਉਸ ਦਾ ਭਲਾ ਨਹੀਂ ਹੁੰਦਾ ਜਿਹੜਾ ਈਰਖਾ ਕਰਦਾ ਹੈ। ਈਰਖਾ ਤੋਂ ਖਾਲੀ ਕੌਣ ਹੈ। ਸਾਰਾ ਸੰਸਾਰ ਈਰਖਾ ਦਾ ਬਿਮਾਰ ਹੈ, ਕੋਈ ਵਿਰਲਾ ਹੈ ਜਿਸ ਦੇ ਵਿਚ ਈਰਖਾ ਨਹੀਂ ਹੈ। ਹਮ ਪੇਸ਼ਾ ਲੋਕ - ਰਾਗੀ ਹੋਣ ਦੋ, ਆਪਸ ਵਿਚ ਈਰਖਾ ਹੋਏਗੀ। ਸੋ ਈਰਖਾ ਤੋਂ ਰਹਿਤ ਕੋਈ ਨਹੀਂ ਹੈ। ਜਦੋਂ ਤੱਕ ਜੁਗਤ ਨਹੀਂ ਆਉਂਦੀ, ਜਦੋਂ ਤੱਕ ਸਭ ਦਾ ਭਲਾ ਨਹੀਂ ਮੰਗਦਾ,

*ਨਾਨਕ ਨਾਮ ਚੜ੍ਹਦੀ ਕਲਾ*
*ਤੇਰੇ ਭਾਣੇ ਸਰਬਤ ਦਾ ਭਲਾ॥*

ਈਰਖਾ ਦੀ ਬਿਮਾਰੀ ਨਹੀਂ ਕਦੇ ਹਟਿਆ ਕਰਦੀ। ਮਹਾਰਾਜ ਜੀ ਕਹਿੰਦੇ –

*ਜਿਸੁ ਅੰਦਰਿ ਤਾਤਿ ਪਰਾਈ ਹੋਵੈ*
*ਤਿਸ ਕਾ ਕਦੇ ਨ ਹੋਵੀ ਭਲਾ॥ ਪੰਨਾ - 308*

ਕਦੇ ਵੀ ਉਸ ਦਾ ਭਲਾ ਨਹੀਂ ਹੋ ਸਕਦਾ –

*ਓਸ ਦੈ ਆਖਿਐ ਕੋਈ ਨ ਲਗੈ*
*ਨਿਤ ਓਜਾੜੀ ਪੂਕਾਰੇ ਖਲਾ॥ ਪੰਨਾ - 308*

ਈਰਖਾ ਜਾਂਦੀ ਕਿਵੇਂ ਹੈ? ਕਹਿੰਦੇ ਜਦੋਂ ਤੱਕ ਸਾਧੂ ਦੀ ਸੰਗਤ ਨਹੀਂ ਮਿਲਦੀ –

*ਬਿਸਰਿ ਗਈ ਸਭ ਤਾਤਿ ਪਰਾਈ॥ ਪੰਨਾ - 1299*

ਕਦੋਂ ਵਿਸਰੀ?

*ਜਬ ਤੇ ਸਾਧਸੰਗਤਿ ਮੋਹਿ ਪਾਈ॥*
*ਨਾ ਕੋ ਬੈਰੀ ਨਹੀ ਬਿਗਾਨਾ*
*ਸਗਲ ਸੰਗਿ ਹਮ ਕਉ ਬਨਿ ਆਈ॥ ਪੰਨਾ - 1299*

ਸੋ ਮਹਾਰਾਜ ਜੀ ਕਹਿੰਦੇ ਸਾਧੂ ਦੀ ਸੰਗਤ ਵਿਚ ਕੀ ਹੁੰਦਾ ਹੈ? ਨਾਮ ਨਾਲ ਮਨ ਲੱਗ ਜਾਂਦਾ ਹੈ। ਜਦੋਂ ਨਾਮ ਦੇ ਨਾਲ ਮਨ ਲੱਗ ਗਿਆ, ਫੇਰ ਈਰਖਾ ਖਤਮ ਹੋ ਜਾਂਦੀ ਹੈ –

*ਏਕਸੁ ਸਿਉ ਜਾ ਕਾ ਮਨੁ ਰਾਤਾ॥*
*ਵਿਸਰੀ ਤਿਸੈ ਪਰਾਈ ਤਾਤਾ॥ ਪੰਨਾ - 189*

ਉਸ ਵੇਲੇ ਤਾਤ ਪਰਾਈ ਵਿਸਰਦੀ ਹੈ। ਮਹਾਰਾਜ ਜੀ ਕਹਿੰਦੇ ਕਿੱਡੀ ਮਾੜੀ ਬਿਮਾਰੀ ਹੈ ਈਰਖਾ ਦੀ। ਇਹ ਇਉਂ ਸਮਝ ਲਓ ਜਿਵੇਂ ਦਰਖਤ ਨੂੰ ਸਿਉਂਕ ਲਗਦੀ ਹੈ ਇਸ ਤਰ੍ਹਾਂ ਜੀਵਨ ਨੂੰ ਈਰਖਾ ਰੂਪੀ ਸਿਉਂਕ ਲਗਦੀ ਹੈ। ਨਾ ਕੋਈ ਕਰਮ, ਨਾ ਕੋਈ ਧਰਮ, ਨਾ ਕੋਈ ਪੂਜਾ, ਨਾ ਪਾਠ, ਨਾ ਕੋਈ ਤੀਰਥ ਯਾਤਰਾ, ਨਾ ਕੋਈ ਦਾਨ, ਕੋਈ ਫਲ ਨਹੀਂ ਦਿੰਦਾ। ਸਿਉਂਕ ਲੱਗੀ ਹੋਵੇ ਦਰਖਤ ਨੂੰ, ਉਸ ਦੇ ਵਿਚ ਜਿੰਨਾ ਜੀਅ ਕਰਦਾ ਹੈ ਖਾਦ ਪਾ ਦਿਓ, ਜਿੰਨਾ ਜੀਅ ਕਰਦਾ ਹੈ ਪਾਣੀ ਦੇ ਦਿਓ, ਉਹ ਕਦੇ ਵੀ ਨਹੀਂ ਵਧੇ ਫੁਲੇਗਾ। ਇਸੇ ਤਰ੍ਹਾਂ ਈਰਖਾ ਦੀ ਬਿਮਾਰੀ ਨਾਲ ਵੀ ਆਦਮੀ ਦਾ ਇਹੀ ਹਾਲ ਹੁੰਦਾ ਹੈ।

ਦੂਸਰਾ ਦੀਰਘ ਤਾਪ ਆਦਮੀ ਦੇ ਅੰਦਰ ਤ੍ਰਿਸ਼ਨਾ ਹੈ। ਤ੍ਰਿਸ਼ਨਾ ਸਭ ਤੋਂ ਵੱਡਾ ਕੰਮ ਇਹ ਕਰਦੀ ਹੈ ਕਿ ਇਹ ਪ੍ਰਮੇਸ਼ਰ ਨੂੰ ਭੁਲਾ ਦਿੰਦੀ ਹੈ।

ਗੁਰੂ ਨੌਵੇਂ ਪਾਤਿਸ਼ਾਹ ਨੂੰ ਪੁਛਿਆ ਕਿ ਸੱਚੇ ਪਾਤਿਸ਼ਾਹ! ਆਪ ਨਾਮ ਦੀ ਐਨੀ ਮਹਿਮਾ ਦਸਦੇ ਹੋ ਫੇਰ ਸੰਸਾਰ ਨਾਮ ਜਪਦਾ ਕਿਉਂ ਨਹੀਂ? ਮਹਾਰਾਜ ਜੀ ਕਹਿੰਦੇ ਕਿ ਇਸ ਨੂੰ ਝੂਠਾ ਲਾਲਚ ਲੱਗ ਕੇ ਤ੍ਰਿਸ਼ਨਾ ਦੀ ਬਿਮਾਰੀ ਲੱਗ ਗਈ ਤੇ ਇਸ ਦਾ ਕੰਮ ਹੈ –

*ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥*
*ਪੰਨਾ - 919*

ਏਸ ਤਰ੍ਹਾਂ ਫੁਰਮਾਨ ਕਰਦੇ ਨੇ –

*ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥*
*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥*
*ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ॥*
*ਝੂਠੈ ਲਾਲਚਿ ਲਾਗਿ ਕੈ ਨਹਿ ਮਰਨ ਪਛਾਨਾ॥*
*ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ॥*
*ਕਹੁ ਨਾਨਕ ਤਿਹ ਭਜਨ ਤੈ ਨਿਰਭੈ ਪਦੁ ਪਾਵੈ॥*
*ਪੰਨਾ - 726*
*ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ॥*
*ਪੰਨਾ - 726*

ਦੋ ਵਿਸ਼ੇਸ਼ਣ ਸਾਨੂੰ ਦਿੱਤੇ ਨੇ ਕਿ ਤੂੰ ਪ੍ਰਮੇਸ਼ਰ ਦੇ ਗੁਣ ਨਹੀਂ ਗਾਉਂਦਾ ਮੂਰਖ ਤੇ ਅਗਿਆਨੀ।

*ਝੂਠੈ ਲਾਲਚਿ ਲਾਗਿ ਕੈ ਨਹਿ ਮਰਨ ਪਛਾਨਆ॥*
*ਪੰਨਾ - 726*

ਮਰਨਾ ਭੁੱਲ ਗਿਆ ਕਿਉਂਕਿ ਤ੍ਰਿਸ਼ਨਾ ਲੱਗੀ ਹੋਈ ਹੈ।

*ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ॥*
*ਕਹੁ ਨਾਨਕ ਤਿਹ ਭਜਨ ਤੈ ਨਿਰਭੈ ਪਦੁ ਪਾਵੈ॥*
*ਪੰਨਾ - 726*

ਮਹਾਰਾਜ ਜੀ ਕਹਿੰਦੇ ਨਾਮ ਤਾਂ ਨਹੀਂ ਜਪਦਾ ਕਿਉਂਕਿ ਤ੍ਰਿਸ਼ਨਾ ਦਾ ਰੋਗ ਲੱਗਿਆ ਹੋਇਆ ਹੈ।

*ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ॥*
*ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ॥*
*ਪੰਨਾ - 50*

ਹੁਣ ਨਿਕਲ ਨਹੀਂ ਸਕਦਾ ਤ੍ਰਿਸ਼ਨਾ ਦੇ ਰੋਗ ਵਿਚੋਂ –

ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ॥

*ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ॥*
*ਬਿਨੁ ਗੁਰ ਮਹਲੁ ਨ ਜਾਪਈ ਨਾ ਅੰਮ੍ਰਿਤ ਫਲ ਪਾਹਿ॥*
*ਪੰਨਾ - 66*

ਸੋ ਇਸ ਤਰ੍ਹਾਂ ਮਹਾਰਾਜ ਜੀ ਕਹਿੰਦੇ, "ਵੈਦ ਜੀ! ਸਭ ਤੋਂ ਵੱਡਾ ਰੋਗ ਜਿਸ ਨੂੰ ਮਨ ਦਾ ਕੋਹੜ ਕਹਿੰਦੇ ਨੇ ਉਹ ਆਦਮੀ ਦੇ ਮਨ ਨੂੰ ਪੱਕਾ ਲੱਗਿਆ ਹੋਇਆ ਹੈ। ਕੋਈ ਵਿਰਲਾ ਬੰਦਾ ਹੈ ਜਿਸ ਨੂੰ ਇਹ ਰੋਗ ਨਹੀਂ ਹੈ, ਬਾਕੀ ਸਾਰੇ ਰੋਗੀ ਨੇ। ਜੋ ਰੋਗ ਪ੍ਰਮੁੱਖ ਹੈ ਮਨੁੱਖ ਵਾਸਤੇ ਉਹ ਹੈ 'ਹਉਮੈ' ਦਾ ਰੋਗ। ਇਸ ਦਾ ਨਤੀਜਾ ਬਹੁਤ ਹੀ ਭਿਆਨਕ ਹੁੰਦਾ ਹੈ। ਜਦੋਂ ਤੱਕ ਇਹ ਰੋਗ ਰਹਿੰਦਾ ਹੈ ਉਦੋਂ ਤੱਕ ਇਹ ਕਿਸੇ ਸ਼ਾਂਤ ਪਦ ਨੂੰ ਪ੍ਰਾਪਤ ਨਹੀਂ ਕਰ ਸਕਿਆ ਕਰਦਾ।"

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥*
*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥*
*ਪੰਨਾ - 466*

ਹਉਮੈ ਕਰਕੇ ਹੀ –

*ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥*
*ਪੰਨਾ - 946*

ਹਉਮੈ ਕਰਕੇ ਹੀ ਸੰਸਾਰ ਬਣਿਆ, ਪ੍ਰਮੇਸ਼ਰ ਦੇ ਰੂਪ ਤੋਂ। ਹਉਮੈ ਕਰਕੇ ਇਹ ਜੀਵ ਘੇਰੇ ਵਿਚ ਆ ਗਿਆ। ਸਮੁੰਦਰ ਨਾਲੋਂ ਟੁੱਟ ਕੇ ਛੋਟੀ ਛੱਪੜੀ ਬਣ ਗਿਆ। ਉਸ ਦੇ ਵਿਚ ਕਿਰਮ ਪੈ ਗਏ ਤੇ ਦੁਖੀ ਹੋ ਰਿਹਾ ਹੈ। ਹਉਮੈ ਕਰਕੇ ਹੀ ਜੰਮਦਾ ਰਹਿੰਦਾ ਹੈ ਤੇ ਮਰਦਾ ਰਹਿੰਦਾ ਹੈ। ਜੰਮਣ ਮਰਨ ਇਸ ਦੇ ਗੱਲ ਤੋਂ ਓਨੀ ਦੇਰ ਨਹੀਂ ਲਹਿੰਦਾ ਜਦੋਂ ਤੱਕ ਹੰਗਤਾ ਤੇ ਮਮਤਾ ਮਾਰ ਕੇ ਇਸ ਨੂੰ ਆਪਣੇ ਸਰੂਪ ਦਾ ਗਿਆਨ ਨਹੀਂ ਹੁੰਦਾ। ਸਮਝਦਾਰ ਬੰਦੇ ਨੂੰ ਤਾਂ ਬਹੁਤ ਸੋਚਣਾ ਚਾਹੀਦਾ ਹੈ ਜਿਸ ਦੇ ਮਨ ਵਿਚ ਇਹ ਖਿਆਲ ਹੈ ਕਿ ਮੈਂ ਸੰਸਾਰ ਦੇ ਉੱਤੇ ਗੋਬਿੰਦ ਮਿਲਾਪ ਲਈ ਆਇਆ ਹਾਂ –

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥ ਪੰਨਾ - 12*

ਭਵਜਲ ਤਰਨ ਵਾਸਤੇ ਜਿਹੜਾ ਤਤਪਰ ਹੋ ਰਿਹਾ ਹੈ ਉਸ ਨੂੰ ਇਹ ਗੱਲ ਸੋਚਣੀ ਪੈਣੀ ਹੈ ਕਿ ਰੱਬ ਮਿਲਦਾ ਕਿੱਥੇ ਹੈ? ਰਹਿੰਦਾ ਕਿਥੇ ਹੈ ਤੇ ਕੀ ਤਰੀਕਾ ਹੈ ਉਸ ਨੂੰ ਮਿਲਣ ਦਾ? ਕਿਉਂ ਨਹੀਂ ਮਿਲਦਾ? ਮਹਾਂਪੁਰਸ਼ ਦਸਦੇ ਨੇ ਕਿ ਤੇਰੇ ਨਾਲ ਰਹਿੰਦਾ ਹੈ ਰੱਬ –

*ਧਨ ਪਿਰ ਕਾ ਇਕ ਹੀ ਸੰਗਿ ਵਾਸਾ*
*ਵਿਚਿ ਹਉਮੈ ਭੀਤਿ ਕਰਾਰੀ॥*
*ਗੁਰਿ ਪੂਰੈ ਹਉਮੈ ਭੀਤਿ ਤੋਰੀ*
*ਜਨ ਨਾਨਕ ਮਿਲੇ ਬਨਵਾਰੀ॥ ਪੰਨਾ - 1263*

ਕੋਲ ਰਹਿੰਦਾ ਹੈ, ਤੇਰੇ ਨਾਲ ਰਹਿੰਦਾ ਹੈ ਤੇ ਫੇਰ ਕੋਲ ਰਹਿੰਦਾ ਕਿਉਂ ਨਹੀਂ ਮਿਲਦਾ? ਕਹਿੰਦੇ ਵਿਚਾਲੇ ਹਉਮੈ ਦੀ ਕੰਧ ਹੈ –

*ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥*
*ਪੰਨਾ - 624*

ਬਹੁਤ ਪਤਲੀ ਕੰਧ ਹੈ ਹੰਗਤਾ ਤੇ ਮਮਤਾ ਦੀ, ਉਹ ਰੱਬ ਨੂੰ ਨਹੀਂ ਮਿਲਣ ਦਿੰਦੀ। ਗੁਰੂ ਦਸਵੇਂ ਪਾਤਿਸ਼ਾਹ ਜਦੋਂ ਪਾਉਂਟੇ ਸਾਹਿਬ ਗਏ ਤਾਂ ਉਥੇ ਕੋਲ ਹੀ ਸਢੌਰੇ ਵਾਲੇ ਪੀਰ ਬੁੱਧੂ ਸ਼ਾਹ ਜਿਨ੍ਹਾਂ ਦੀ ਪੀਰੀ ਮੁਰੀਦੀ ਬਹੁਤ ਦੂਰ ਤੱਕ ਫੈਲੀ ਹੋਈ ਸੀ, ਉਨ੍ਹਾਂ ਨੇ ਦੋ ਲੰਗਰ ਚਲਾਏ ਹੋਏ ਸਨ। ਇਕ ਹਿੰਦੂਆਂ ਲਈ ਤੇ ਦੂਜਾ ਇਸਲਾਮ ਵਾਲਿਆਂ ਵਾਸਤੇ। ਹਰ ਵਕਤ ਸਤਿਸੰਗ ਤੇ ਕਥਾ ਵਾਰਤਾ ਚਲਦੀ ਰਹਿੰਦੀ ਸੀ। ਬਹੁਤ ਵੱਡੇ-ਵੱਡੇ ਵਿਦਵਾਨ ਉਸ ਕੋਲ ਆ ਕੇ ਬ੍ਰਹਮ ਵਿਚਾਰ ਕਰਿਆ ਕਰਦੇ ਸਨ ਪਰ ਅਜੇ ਤੱਕ ਉਸ ਨੂੰ ਪਰਮ ਸ਼ਾਂਤੀ ਪ੍ਰਾਪਤ ਨਹੀਂ ਸੀ ਹੋਈ ਅਜੇ ਆਤਮਾ ਸਾਖਸ਼ਾਤ ਨਹੀਂ ਸੀ ਹੋਇਆ, ਭਟਕਣਾਂ ਵਿਚ ਸੀ। ਬੜੇ ਯਤਨ ਕੀਤੇ, ਹੱਜ ਵੀ ਗਿਆ, ਚਿਲ੍ਹੇ ਕੱਟੇ, ਦਾਨ ਵੀ ਦਿੱਤੇ, ਹੋਰ ਵੀ ਬੜੇ ਤਰੀਕੇ ਕਰੇ ਪਰ ਆਤਮਾ ਸਾਖਸ਼ਾਤਕਾਰ ਕਰਨ ਵਿਚ ਨਾ ਆਵੇ। ਗੁਰੂ ਨਾਨਕ ਪਾਤਿਸ਼ਾਹ ਦੀ ਗੱਦੀ ਬਾਰੇ ਉਸ ਨੇ ਸੁਣਿਆ ਹੋਇਆ ਸੀ ਤੇ ਇਹ ਵੀ ਸੁਣਿਆ ਸੀ ਕਿ ਗੁਰੂ ਤੇਗ ਬਹਾਦਰ ਮਹਾਰਾਜ ਜੀ ਨੇ ਦੂਜਿਆਂ ਲਈ ਸ਼ਹੀਦੀ ਦਿਤੀ –

*ਤਿਲਕ ਜੰਞੂ ਰਾਖਾ ਪ੍ਰਭ ਤਾਕਾ।*
*ਕੀਨੋ ਬਡੋ ਕਲੂਤੂ ਮਹਿ ਸਾਕਾ। ਬਚਿਤ੍ਰ ਨਾਟਕ ਪਾ: ੧੦*

ਆਪਣੇ ਵਾਸਤੇ ਸਾਰੀ ਦੁਨੀਆਂ ਜੀਉਂਦੀ ਹੈ ਪਰ ਦੂਸਰਿਆਂ ਵਾਸਤੇ ਕੋਈ ਵਿਰਲਾ ਹੈ ਜਿਹੜਾ ਮਰਦਾ ਹੈ। ਸੋ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਸੀਸ ਵਾਰ ਦਿੱਤਾ ਤੇ ਇਹ ਵੀ ਸੁਣਿਆ ਹੋਇਆ ਸੀ ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਭਾਵੇਂ ਜਵਾਨੀ ਦੀ ਉਮਰ ਵਿਚ ਨੇ ਪਰ ਬਹੁਤ ਵੱਡੇ ਮਹਾਂਪੁਰਸ਼ ਨੇ ਤੇ ਗੁਰੂ ਨਾਨਕ ਸਾਹਿਬ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਹਨ। ਸੋ ਆਪ ਦੇ ਮਨ ਵਿਚ ਵਿਚਾਰ ਉਠਿਆ ਕਿ ਮੈਂ ਗੁਰੂ ਦਸਮੇਸ਼ ਪਿਤਾ ਪਾਸ ਜਾਵਾਂ, ਉਥੇ ਜਾ ਕੇ ਮੈਂ ਏਸ ਚੀਜ਼ ਦਾ ਨਿਰਣਾ ਕਰਾਂ। ਚੇਲੇ ਨਾਲ ਲਏ ਤੇ ਗੁਰੂ ਮਹਾਰਾਜ ਵੱਲ ਨੂੰ ਚੱਲ ਪਿਆ। ਦੂਰੋਂ ਦੇਖਿਆ ਕਿ ਦਰਬਾਰ ਸਜਿਆ ਹੋਇਆ ਹੈ। ਇਕ ਪਾਸੇ ਯੋਧੇ ਬੈਠੇ ਨੇ, ਇਕ ਪਾਸੇ ਕਵੀ ਬੈਠੇ ਨੇ, ਇਕ ਪਾਸੇ ਸੰਗਤ ਬੈਠੀ ਹੈ। ਐਸਾ ਸੁੰਦਰ ਸਰੂਪ ਦੇਖ ਕੇ ਮਨ ਵਿਚ ਖਿੱਚ ਖਾ ਗਿਆ ਕਿ ਮੈਂ ਜਾ ਕੇ ਉਦੋਂ ਤੱਕ ਚਰਨ ਨਹੀਂ ਛੱਡਣੇ ਜਦੋਂ ਤੱਕ ਆਤਮਾ ਸਾਖਸ਼ਾਤਕਾਰ ਨਹੀਂ ਕਰਾ ਦਿੰਦੇ। ਜਦੋਂ ਨੇੜੇ ਗਿਆ ਤਾਂ ਆਪਣੇ ਮੁਰੀਦਾਂ ਵੱਲ ਦੇਖਿਆ ਤੇ ਮਨ ਵਿਚ ਆਇਆ ਕਿ ਮੇਰੇ ਇਹ ਮੁਰੀਦ ਕੀ ਕਹਿਣਗੇ ਕਿ ਮੈਂ ਇਕ ਗੁਰੂ ਦੇ ਜੋ ਅਜੇ ਵੀਹ-ਬਾਈ ਸਾਲ ਦਾ ਹੈ, ਜਾ ਕੇ ਚਰਨੀਂ ਪੈਂਦਾ ਹਾਂ, ਮੇਰੀ ਤਾਂ ਉਮਰ ਬਹੁਤ ਵੱਡੀ ਹੈ। ਦੂਸਰਾ ਚੇਲੇ ਮੇਰੇ ਨਿਸ਼ਰਧਕ ਹੋ ਜਾਣਗੇ ਸਾਰੇ। ਸੋ ਇਸ ਗੱਲ ਕਰਕੇ ਇਹ ਜਜ਼ਬਾ ਰੁਕ ਗਿਆ ਤੇ ਕੋਲ ਚਲਿਆ ਗਿਆ। ਉਸ ਵੇਲੇ ਜਾ ਕੇ ਪੋਲਾ ਜਿਹਾ ਹੱਥ ਕੱਢਿਆ ਦਸਤਪੰਜਾ ਲੈਣ ਵਾਸਤੇ। ਮਹਾਰਾਜ ਜੀ ਨੇ ਦੋ ਉਗਲਾਂ ਕੱਢ ਕੇ ਦਸਤਪੰਜਾ ਲਿਆ ਤੇ ਕਹਿਣ ਲੱਗੇ ਪੀਰ ਜੀ! ਬੈਠ ਜਾਓ! ਕਿਵੇਂ ਆਏ?

ਕਹਿੰਦਾ, "ਹਜ਼ੂਰ! ਅੱਲਾ ਦਾ ਵਸਲ ਕਿਵੇਂ ਹੋਵੇ?"

ਮਹਾਰਾਜ ਜੀ ਕਹਿੰਦੇ, "ਦਿਨ ਤੇ ਰਾਤ ਦਾ ਜਿਵੇਂ ਹੁੰਦਾ ਹੈ।"

ਸੋਚੀਂ ਪੈ ਗਿਆ ਕਿ ਦਿਨ ਤੇ ਰਾਤ ਤਾਂ ਅੱਜ ਤੱਕ ਮਿਲੇ ਹੀ ਨਹੀਂ ਕਦੇ।

ਕਹਿੰਦਾ, "ਸੱਚੇ ਪਾਤਿਸ਼ਾਹ! ਮੈਂ ਸਮਝਿਆ ਨਹੀਂ।" ਬੜਾ ਝਿਜਕ ਕੇ ਕਿਹਾ ਕਿ ਮੇਰੇ ਮੁਰੀਦ ਕਹਿਣਗੇ ਕਿ ਐਨੀ-ਕੁ ਗੱਲ ਵੀ ਸਮਝ ਨਹੀਂ ਆਈ ਸਾਡੇ ਪੀਰ ਦੇ ਤਾਂ ਪੀਰ ਸਾਡਾ ਕਾਹਦਾ ਹੋਇਆ।

ਮਹਾਰਾਜ ਜੀ ਕਹਿੰਦੇ, "ਜਿਵੇਂ ਸਮਝਿਆ ਉਵੇਂ ਜਿਵੇਂ ਹੀ ਹੈ।"

ਕਹਿੰਦਾ, "ਮਹਾਰਾਜ! ਕਿਵੇਂ? ਮੈਨੂੰ ਹੋਰ ਖੋਲ੍ਹ ਕੇ ਦੱਸੋ।"

ਮਹਾਰਾਜ ਜੀ ਕਹਿੰਦੇ, "ਜਿਵੇਂ ਤੂੰ ਸਮਝਦਾ ਹੈ ਕਿ ਜੇ ਦਿਨ ਚੜ੍ਹ ਜਾਵੇ ਤਾਂ ਰਾਤ ਨਹੀਂ ਰਿਹਾ ਕਰਦੀ, ਇਸੇ ਤਰ੍ਹਾਂ ਜਦੋਂ ਸੱਚ ਦਾ ਪ੍ਰਕਾਸ਼ ਹੋ ਜਾਂਦਾ ਹੈ ਤਾਂ ਕੂੜ ਦਾ ਨਾਸ਼ ਹੋ ਜਾਂਦਾ ਹੈ। ਜਿਸ ਨੂੰ ਤੂੰ ਅਸਲੀਅਤ ਸਮਝੀ ਬੈਠਾ ਹੈ, 'ਮੈਂ' ਸਮਝੀਂ ਬੈਠਾ ਹੈ ਉਹ ਅਸਲੀਅਤ ਨਹੀਂ ਹੈ ਉਹ ਤਾਂ ਇਕ ਭੁਲੇਖਾ ਹੈ।

ਕਹਿੰਦਾ, "ਸੱਚੇ ਪਾਤਸ਼ਾਹ! ਮੈਨੂੰ ਅਜੇ ਵੀ ਸਮਝ ਨਹੀਂ ਆਈ। ਮੈਂ ਆਪ ਦੀ ਬਾਣੀ ਸੁਣੀ ਹੈ -

*ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ॥*
*ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ॥*
*ਪੰਨਾ - 550*

ਪਾਤਿਸ਼ਾਹ! ਇਸ ਸਰੀਰ ਪੂਰੀ ਬਿਰਖ ਤੇ ਦੋ ਪੰਖੀ ਰਹਿੰਦੇ ਨੇ ਇਕ ਤਾਂ ਬੁੱਧੀ ਰੂਪੀ ਪੰਖੀ ਹੈ ਜਿਹੜਾ ਕਹਿੰਦਾ ਹੈ ਕਿ ਮੈਂ ਗੋਰਾ ਹਾਂ, ਮੈਂ ਕਾਲਾ ਹਾਂ, ਮੈਂ ਪੁੰਨੀ ਹਾਂ, ਮੈਂ ਪਾਪੀ ਹਾਂ, ਮੈਂ ਸੁਖੀ ਹਾਂ, ਮੈਂ ਦੁਖੀ ਹਾਂ। ਇਹ ਤਾਂ ਆਪਣੇ ਕਰਮਾਂ ਦੇ ਫਲ ਭੋਗਦਾ ਹੈ।

ਪਾਤਿਸ਼ਾਹ! ਜਿਹੜਾ ਦੂਸਰਾ ਕਿਹਾ ਹੈ ਕਿ ਉਹ ਮਸਤ ਹੋ ਕੇ ਬੈਠਾ ਰਹਿੰਦਾ ਹੈ ਨਾ ਕਿਤੇ ਜਾਂਦਾ ਹੈ, ਨਾ ਕਿਤੇ ਆਂਦਾ ਹੈ। ਉਹ ਆਪਣੇ ਸਤਿ-ਚਿਤ-ਅਨੰਦ ਰੂਪ ਵਿਚ ਸਦਾ ਹੀ ਸਥਿਤ ਹੈ।

ਹੁਣ ਮੈਨੂੰ ਇਹ ਨਹੀਂ ਪਤਾ ਲਗਦਾ ਕਿ ਮੈਂ ਕਿਹੜੀ ਚੀਜ਼ ਹਾਂ।

ਮਹਾਰਾਜ ਜੀ ਕਹਿੰਦੇ, "ਪਹਿਲਾਂ ਤੁਸੀਂ 'ਮੈਂ' ਨੂੰ ਸਮਝੋ। ਜਿਹੜੀ ਦੂਜੀ ਮੈਂ ਹੈ ਇਹ ਪਰਛਾਵਾਂ ਹੈ ਅਸਲੀ ਦਾ। ਇਸ ਪਰਛਾਵੇਂ ਦਾ ਅਧਿਆਸ ਪੱਕ ਗਿਆ ਤੇ 'ਮੈਂ-ਮੈਂ' ਕਰਕੇ ਅਸੀਂ ਆਪਣੇ ਆਪ ਨੂੰ ਸਰੀਰ ਮੰਨ ਲਿਆ ਤੇ ਅਸੀਂ ਆਪਣੀ ਅਸਲੀਅਤ ਨੂੰ ਭੁੱਲ ਗਏ।"

ਪੀਰ ਬੁਧੂ ਸ਼ਾਹ! ਸੱਚ ਨੂੰ ਪਛਾਣ। ਜਦੋਂ ਸੱਚ ਨੂੰ ਪਛਾਣ ਲਏਂਗਾ ਉਦੋਂ ਝੂਠ ਦਾ ਨਾਸ਼ ਹੋ ਜਾਏਗਾ। ਜਦੋਂ ਸੱਚ ਆ ਗਿਆ ਫੇਰ 'ਮੈਂ' ਨਹੀਂ ਰਹਿੰਦੀ।"

ਕਹਿੰਦਾ, "ਫੇਰ ਮਹਾਰਾਜ! ਸੱਚ ਨੂੰ ਸੱਚ ਦਾ ਵਸੱਲ (ਮਿਲਾਪ) ਕੀ ਹੋਇਆ?"

ਮਹਾਰਾਜ ਜੀ ਕਹਿੰਦੇ, "ਏਹੀ ਤਾਂ ਬਾਤ ਹੈ। ਸੱਚ ਦਾ ਸੱਚ ਨਾਲ ਹਮੇਸ਼ਾ ਹੀ ਵਸਲ ਹੈ, ਜੀਵ ਭਾਵ ਜਿਹੜਾ ਹੈ ਇਹ ਮਿਥਿਆ ਹੈ। ਸਾਖੀ ਚੇਤਨ ਸਤਿ ਹੈ ਤੇ ਬ੍ਰਹਮ ਸਤਿ ਨਾਲ ਇਸ ਦਾ ਸਦਾ ਹੀ ਮੇਲ ਬਣਿਆ ਰਹਿੰਦਾ ਹੈ ਤੇ ਕਿਸੇ ਸਮੇਂ ਵੀ ਨਹੀਂ ਟੁਟਦਾ। ਸਿਰਫ ਐਨਾ ਹੀ ਹੈ ਕਿ -

*ਆਤਮਾ ਪਰਾਤਮਾ ਏਕੋ ਕਰੈ॥ ਪੰਨਾ - 661*

ਇਨ੍ਹਾਂ ਨੂੰ ਦੋ ਨਾ ਜਾਣੇ, ਇਕੋ ਹੀ ਜਾਣੇ।"

ਕਹਿੰਦਾ, "ਸੱਚੇ ਪਾਤਿਸ਼ਾਹ! ਫੇਰ ਜੀਵ ਭਰਮ ਹੈ?"

ਮਹਾਰਾਜ ਜੀ ਕਹਿੰਦੇ, "ਹਾਂ! ਜੀਵ ਰੂਪ ਜਿਹੜਾ ਤੂੰ ਬਣਿਆ ਫਿਰਦਾ ਹੈ ਇਹ ਬੁੱਧੀ ਉਪਰ ਆਤਮਾ ਦਾ ਪ੍ਰਕਾਸ਼ ਪੈਂਦਾ ਹੈ ਉਸ ਦੇ ਨਾਲ ਇਕ ਝੂਠੀ ਚੀਜ਼ ਪੈਦਾ ਹੋ ਕੇ -

*.......... ਅਣਹੋਦਾ ਆਪੁ ਗਣਾਇਦੇ॥ ਪੰਨਾ - 468*

ਨਾ ਕੁਝ ਹੈ, ਨਾ ਕੁਝ ਸੀ, ਇਹ ਤਾਂ ਪ੍ਰਕਾਸ਼ ਪੈ ਕੇ 'ਮੈਂ' ਬਣ ਗਿਆ ਤੇ ਮੈਂ ਦਾ ਐਨਾ ਅਧਿਆਸ ਪੱਕ ਗਿਆ, ਇਸ ਨੂੰ ਹਉਮੈ ਕਹਿੰਦੇ ਨੇ। ਜਦੋਂ ਤੱਕ ਅਧਿਆਸ ਨਹੀਂ ਟੁਟਦਾ, ਓਨਾ ਚਿਰ ਇਸ ਨੇ ਜੰਮਦਾ ਮਰਦਾ ਰਹਿਣਾ ਹੈ ਤੇ ਇਸ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ।

ਸੋ ਬੁੱਧੀ ਰੂਪ ਬਿਰਖ ਤੇ ਦੋ ਪੰਛੀ ਬੈਠੇ ਨੇ ਇਕ ਬ੍ਰਹਮ ਸਾਖੀ ਹੈ ਤੇ ਦੂਸਰਾ ਜੀਵ ਆਤਮਾ ਹੈ। ਜਿਹੜਾ ਜੀਵ ਹੈ ਇਹ ਪੜਦਾ ਹੈ ਜਿਵੇਂ ਦਰਖਤਾਂ ਤੇ ਅਮਰ ਵੇਲ ਸੁੱਟ ਦਿਓ ਉਹ ਉਨ੍ਹਾਂ ਨੂੰ ਢਕ ਲੈਂਦੀ ਹੈ, ਪਾਣੀ ਤੇ ਬੂਰ ਪੈ ਜਾਵੇ ਤਾਂ ਪਾਣੀ ਨੂੰ ਢੱਕ ਲੈਂਦਾ ਹੈ। ਇਸੇ ਤਰ੍ਹਾਂ ਜਿਹੜਾ ਝੂਠੀ 'ਮੈਂ' ਦਾ ਅਧਿਆਸ ਹੋਇਆ ਹੋਇਆ ਹੈ, ਇਹ ਸਾਰਾ ਇਕ ਪਰਛਾਵਾ ਹੈ ਝੂਠਾ, ਉਸ ਨੇ ਇਸ ਨੂੰ ਢੱਕ ਲਿਆ, ਇਸ ਕਰਕੇ ਇਹ ਪ੍ਰਮੇਸ਼ਰ ਤੋਂ ਦੂਰ ਹੋ ਗਿਆ। ਇਸ ਕਰਕੇ ਇਹ ਰੋਗ ਬੁਰਾ ਹੈ, ਇਸ ਤਰ੍ਹਾਂ ਪੜ੍ਹ ਲਓ -

*ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥*
*ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥*
*ਪੰਨਾ - 624*

ਮਹਾਰਾਜ ਜੀ ਕਹਿੰਦੇ, "ਆਹ! ਜਿਹੜਾ ਤੈਨੂੰ ਦੇਹ ਅਧਿਆਸ ਪੈ ਗਿਆ 'ਮੈਂ-ਮੈਂ' ਕਹੀ ਜਾਂਦਾ ਹੈ, ਝੂਠੀ ਮੈਂ ਨੂੰ ਆਪਣਾ ਆਪ ਮੰਨ ਲਿਆ। ਇਸ ਕਰਕੇ ਸੱਚੀ ਮੈਂ ਦਾ ਅਨੁਭਵ ਨਹੀਂ ਹੋ ਰਿਹਾ।"

ਕਹਿੰਦੇ, "ਸੱਚੇ ਪਾਤਿਸ਼ਾਹ! ਫੇਰ ਕਿਵੇਂ ਹੋਵੇ? ਇਸ ਵਾਸਤੇ ਤਾਂ ਮੈਂ ਚਿਲ੍ਹੇ ਵੀ ਕੱਟੇ, ਹੱਜ ਵੀ ਗਿਆ, ਲੰਗਰ ਵੀ ਚਲਾਏ, ਦਾਨ ਵੀ ਕਰੇ, ਹੋਰ ਵੀ ਨੇਕ ਕੰਮ ਕਰੇ।"

ਮਹਾਰਾਜ ਜੀ ਕਹਿੰਦੇ, "ਹਉਮੈ ਦੇ ਕੀਤੇ ਹੋਏ ਸਾਰੇ ਕੰਮ ਬੰਧਨ ਹੋਇਆ ਕਰਦੇ ਨੇ ਇਹ ਤਾਂ ਸੰਗਲ ਹੋਰ ਵਲ੍ਹੇਟ ਲਏ ਕਿਉਂਕਿ ਹਉਮੈ ਵਿਚ ਕੰਮ ਕਰੇ ਨੇ, ਮੈਂ ਕੀਤੇ, ਮੈਂ ਕੀਤੇ, ਸੰਗਲ ਹੋਰ ਲਿਪਟ ਗਏ।"

ਕਹਿੰਦਾ, "ਪਾਤਿਸ਼ਾਹ! ਫੇਰ ਕੂੜੀ 'ਮੈਂ' ਕਿਵੇਂ ਛੱਡਾਂ? ਇਹ 'ਮੈਂ' ਕਿਥੋਂ ਆ ਗਈ?"

ਮਹਾਰਾਜ ਜੀ ਕਹਿੰਦੇ, "ਦੇਖ ਆਹ! ਰੱਸੀ ਪਈ ਹੈ ਹਨ੍ਹੇਰੇ ਵਿਚ, ਮਟਕ ਚਾਨਣਾ ਹੈ ਤੇ ਭਰਮ ਕੀ ਹੋਏਗਾ? ਕਿ ਸੱਪ ਪਿਆ ਹੈ। ਸੱਪ ਦਾ ਅਧਿਆਸ ਹੋ ਗਿਆ। ਜਦੋਂ ਚਾਨ੍ਹਣਾ ਕਰਕੇ ਦੇਖਿਆ ਤਾਂ ਪਤਾ ਲੱਗਿਆ ਕਿ ਇਹ ਤਾਂ ਰੱਸੀ ਸੀ।

ਇਸੇ ਤਰ੍ਹਾਂ ਪੀਰ ਜੀ!

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥*
*ਪੰਨਾ - 293*

ਜਦੋਂ ਮਨ ਵਿਚ ਪ੍ਰਕਾਸ਼ ਹੋ ਗਿਆ ਫੇਰ ਪਤਾ ਲਗਦਾ ਹੈ ਕਿ ਜਿਹੜਾ 'ਮੈਂ-ਮੈਂ' ਕਰਦੇ ਹਾਂ ਉਹ ਕੋਈ ਚੀਜ਼ ਨਹੀਂ। ਹੰਗਤਾਂ ਤੇ ਮਮਤਾ ਤਾਂ ਫਸਾਉਣ ਵਾਲੀਆਂ ਚੀਜ਼ਾਂ ਨੇ। ਇਸ ਦਾ ਇਲਾਜ ਹੈ ਸਤਿਸੰਗ।"

ਕਹਿੰਦਾ, "ਮਹਾਰਾਜ! ਮੈਂ ਸਤਿਸੰਗ ਵਿਚ ਤਾਂ ਆਇਆ ਹਾਂ।"

ਮਹਾਰਾਜ ਜੀ ਕਹਿੰਦੇ, "ਝੂਠ ਦਾ ਚੋਲਾ ਪਹਿਨ ਕੇ ਆਇਆ ਹੈਂ ਕਿ ਮੈਂ ਪੀਰ ਹਾਂ, ਮੇਰੇ ਚੇਲੇ ਕੀ ਕਹਿਣਗੇ ਜੇ ਮੈਂ ਮੱਥਾ ਟੇਕਿਆ। ਸਤਿਸੰਗ ਵਿਚ ਸੱਚ ਦਾ ਚੋਲਾ ਪਹਿਨ ਕੇ ਆਈਦਾ ਹੈ, ਨਾਲ ਨਹੀਂ ਕੁਝ ਵੀ ਲਿਆਈਦਾ ਕਿ ਮੈਂ ਵਿਦਵਾਨ ਹਾਂ ਵੱਡਾ, ਮੈਂ ਫਲਾਣੀ ਕਿਤਾਬ ਵਿਚ ਆਹ ਪੜ੍ਹਿਆ ਹੈ, ਫੇਰ ਨਹੀਂ ਸਤਿਸੰਗ ਦਾ ਅਸਰ ਹੋਇਆ ਕਰਦਾ। ਸਤਿਸੰਗ ਵਿਚ ਸਤਿਸੰਗੀ ਬਣ ਕੇ ਆ, ਤੂੰ ਤਾਂ ਨਾਲ ਮੁਰੀਦ ਲੈ ਕੇ ਆਇਆ ਹੈ। 'ਮੈਂ' ਛੱਡ ਦੇ ਤੇ ਹੁਕਮ ਦੀ ਪਛਾਣ ਵਿਚ ਆ ਜਾ। ਜਦੋਂ ਤੂੰ ਹੁਕਮ ਦੇ ਵਿਚ ਆ ਜਾਏਂਗਾ ਫੇਰ ਹਉਮੈ ਦਾ ਨਾਸ਼ ਹੋ ਜਾਇਆ ਕਰਦਾ ਹੈ।"

ਸਿੱਧਾਂ ਨੇ ਇਹ ਪੁਛਿਆ ਸੀ ਕਿ ਹੇ ਨਾਨਕ! ਕਿਰਪਾ ਕਰਕੇ ਇਹ ਦੱਸ -

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਪੰਨਾ - 1*

ਮਹਾਰਾਜ ਜੀ ਕਹਿੰਦੇ -

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥*
*ਪੰਨਾ - 1*

ਹੁਕਮ ਸਾਡੇ ਰੋਮ ਰੋਮ ਵਿਚ ਲਿਖਿਆ ਹੋਇਆ ਹੈ। ਦੋ ਖਰਬ ਪੰਦਰਾਂ ਅਰਬ ਸੈਲ ਨੇ ਸਾਡੇ ਅੰਦਰ। ਹਰ ਸੈਲ ਵਿਚ ਹੁਕਮ ਚਲ ਰਿਹਾ ਹੈ। ਮਿਹਦੇ ਵਿਚ ਹੁਕਮ ਚੱਲ ਰਿਹਾ ਹੈ, ਅੱਖਾਂ ਵਿਚ ਹੁਕਮ ਚੱਲ ਰਿਹਾ ਹੈ, ਕੰਨਾਂ ਵਿਚ ਹੁਕਮ ਕੰਮ ਕਰ ਰਿਹਾ ਹੈ।

ਮਹਾਰਾਜ ਜੀ ਕਹਿੰਦੇ, "ਪੀਰ ਜੀ! ਤੂੰ ਆਪਣੇ ਉਪਰ ਕਿਉਂ ਲੈ ਰਿਹਾ ਹੈ ਕਿ ਮੈਂ ਕਰਦਾ ਹਾਂ। ਤੂੰ ਕੁਝ ਨਹੀਂ ਕਰ ਰਿਹਾ, ਹੁਕਮ ਦੇ ਵਿਚ ਸਭ ਕੁਝ ਹੋ ਰਿਹਾ ਹੈ।"

*ਕਹੁ ਨਾਨਕ ਕਰਤੇ ਕੀਆ ਬਾਤਾ*
*ਜੋ ਕਿਛੁ ਕਰਣਾ ਸੁ ਕਰਿ ਰਹਿਆ॥*
*(ਰਹਿਰਾਸ ਸਾਹਿਬ)*

ਸੋ ਮਹਾਰਾਜ ਜੀ ਕਹਿਣ ਲੱਗੇ, "ਵੈਦ ਜੀ! ਕਿੱਡੇ-ਕਿੱਡੇ ਭਿਆਨਕ ਰੋਗ ਹਨ ਮਨ ਨੂੰ, ਤੂੰ ਤਾਂ ਸਰੀਰ ਦੇ ਰੋਗਾਂ ਬਾਰੇ ਹੀ ਜਾਣਦਾ ਹੈ। ਇਹ ਤਾਂ ਸਾਰਾ ਸੰਸਾਰ ਰੋਗੀ ਹੋਇਆ ਫਿਰਦਾ ਹੈ।"

ਚਰਨ ਫੜ ਲਏ ਕਿ ਪਾਤਿਸ਼ਾਹ! ਰੋਗਾਂ ਦਾ ਤਾਂ ਆਪ ਨੇ ਵੇਰਵਾ ਦੇ ਦਿੱਤਾ ਹੁਣ ਕਿਰਪਾ ਕਰਕੇ ਇਲਾਜ ਵੀ ਦੱਸੋ।

ਮਹਾਰਾਜ ਜੀ ਕਹਿੰਦੇ, "ਸਾਰਿਆਂ ਦਾ ਇਲਾਜ ਇਕੋ ਹੀ ਹੈ। ਏਸ ਤਰ੍ਹਾਂ ਪੜ੍ਹ ਲਓ -

*ਧਾਰਨਾ - ਤੇਰੇ ਸਾਰਿਆਂ ਦੁਖਾਂ ਦੀ ਹੈ ਦਾਰੂ,*
*ਇਕੋ ਨਾਮ ਵਾਹਿਗੁਰੂ ਦਾ -2, 2.*
*ਮੇਰੇ ਪਿਆਰੇ, ਇਕੋ ਨਾਮ ਵਾਹਿਗੁਰੂ ਦਾ -2, 2.*
*ਤੇਰੇ ਸਾਰਿਆਂ ਦੁਖਾਂ ਦੀ ਹੈ ਦਾਰੂ,............... -2.*

ਕੋਈ ਵੀ ਰੋਗ ਹੈ ਮਾਨਸਿਕ ਰੋਗ, ਸਰੀਰਿਕ ਰੋਗ, ਆਰਥਿਕ ਰੋਗ, ਭਾਈਚਾਰਕ ਰੋਗ, ਰਾਜਸੀ ਰੋਗ ਸਾਰਿਆਂ ਦਾ।

*ਸਰਬ ਰੋਗ ਕਾ ਅਉਖਦੁ ਨਾਮੁ॥*
*ਕਲਿਆਣ ਰੂਪ ਮੰਗਲ ਗੁਣ ਗਾਮ॥ ਪੰਨਾ - 274*

ਬਹੁਤ ਸਾਰੇ ਪ੍ਰੇਮੀਆਂ ਦੇ ਮਨਾਂ ਵਿਚ ਆ ਜਾਂਦਾ ਹੈ ਕਿ ਨਾਮ ਕੀ ਹੋਇਆ? ਇਹ ਦਾਰੂ ਕਿਵੇਂ ਬਣ ਜਾਂਦਾ ਹੈ? ਸਾਧ ਸੰਗਤ ਜੀ! ਇਸ ਗੱਲ ਤੇ ਯਕੀਨ ਲਿਆਓ ਜਿਥੇ ਦਾਰੂਆਂ (ਦਵਾਈਆਂ) ਫੇਲ੍ਹ ਹੋ ਜਾਂਦੀਆਂ ਨੇ ਉਥੇ ਪ੍ਰਮੇਸ਼ਰ ਦਾ ਨਾਮ ਕੰਮ ਕਰਦਾ ਹੈ।

ਸਾਡੇ ਪਾਸ ਇਕ ਬੀਬੀ ਆਈ ਮੁਹਾਲੀ ਦੀ, ਬਲਬੀਰ ਕੌਰ ਹੈ ਉਸ ਦਾ ਨਾਂ। ਇਕ ਮਹੀਨੇ ਤੋਂ ਆ ਰਹੀ ਸੀ ਕਹਿੰਦੀ ਵੀਰ ਜੀ! ਮੈਨੂੰ ਅੱਖਾਂ ਤੋਂ ਦਿਸਣ ਤੋਂ ਹੱਟ ਗਿਆ, ਥੋੜ੍ਹਾ ਜਿਹਾ ਝੋਲਾ ਜਿਹਾ ਦਿਸਦਾ ਹੈ ਇਕ ਅੱਖ ਤੋਂ ਦੂਜੀ ਅੱਖ ਦੀ ਨਿਗ੍ਹਾ ਬੰਦ ਹੋ ਗਈ ਤੇ ਇਕ ਮੈਨੂੰ ਬਲੱਡ ਪਰੈਸ਼ਰ (ਖੂਨ ਦਾ ਦਬਾਉ) ਹੈ, 240, 240 ਬਲੱਡ ਸ਼ੂਗਰ ਤੇ ਮੈਂ ਓਪਰੇਸ਼ਨ ਕਰਵਾਉਣ ਗਈ ਸੀ ਗੁਰਦੇ ਦਾ, ਗੁਰਦੇ ਵਿਚ ਪਥਰੀ ਹੈ, ਬਲੱਡ ਪਰੈਸ਼ਰ ਐਨਾ ਵਧ ਗਿਆ ਕਿ ਡਾਕਟਰਾਂ ਨੇ ਓਪਰੇਸ਼ਨ ਨਹੀਂ ਕਰਿਆ। ਮੇਰੇ ਪੇਟ ਦੇ ਅੰਦਰ ਇਕ ਰਸੌਲੀ ਹੈ, ਉਸ ਦਾ ਵੀ ਓਪਰੇਸ਼ਨ ਨਹੀਂ ਹੋ ਸਕਦਾ, ਰੀੜ੍ਹ ਦੀ ਹੱਡੀ ਮੇਰੀ ਟੁੱਟੀ ਹੋਈ ਹੈ। ਛੇ ਬਿਮਾਰੀਆਂ ਗਿਣਾ ਦਿੱਤੀਆਂ। ਮੈਂ ਚੁਪ ਕਰ ਰਿਹਾ। ਉਹ ਫੇਰ ਆਈ, ਫੇਰ ਚੁੱਪ ਕਰ ਰਿਹਾ। ਜਦੋਂ ਬਾਰ-ਬਾਰ ਆਈ

ਤਾਂ ਮੈਂ ਕਿਹਾ, "ਬੀਬੀ! ਇਕ ਸਾਲ ਤੈਨੂੰ ਬੰਦਗੀ ਕਰਨੀ ਪੈਣੀ ਹੈ, ਰਾਜੀ ਹੋ ਜਾਏਂਗੀ। ਕਰ ਲਏਂਗੀ? ਇਕ ਸਾਲ ਤਪ ਕਰਨਾ ਪੈਣਾ ਹੈ।"

ਕਹਿੰਦੀ, "ਹੁਣ ਤਾਂ ਅੱਖਾਂ ਬੰਧ ਹੋ ਜਾਣੀਆਂ ਨੇ ਫੇਰ ਮੈਨੂੰ ਕਿਹਨੇ ਸੰਭਾਲਣਾ ਹੈ?"

ਉਥੇ ਆਸ਼ਰਮ ਵਿਚ ਭੇਜ ਦਿੱਤੀ, ਗੁਰਦੁਆਰਾ ਈਸ਼ਰ ਪ੍ਰਕਾਸ਼। ਦਸ ਦਿਨਾਂ ਤੋਂ ਬਾਅਦ ਬਲੱਡ ਪਰੈਸ਼ਰ ਡਾਕਟਰ ਨੂੰ ਦਿਖਾਇਆ, ਉਹ ਬਿਲਕੁਲ ਠੀਕ ਹੋ ਗਿਆ। ਇਕ ਮਹੀਨੇ ਬਾਅਦ ਬਲੱਡ ਸ਼ੂਗਰ normal ਨਾਰਮਲ (ਠੀਕ) ਹੋ ਗਈ। ਇਕ ਮਹੀਨੇ ਬਾਅਦ ਅੱਖ ਪੂਰੀ ਤਰ੍ਹਾਂ ਦੇਖਣ ਲੱਗ ਗਈ। ਜਨਵਰੀ ਵਿਚ ਰਤਵਾੜਾ ਸਾਹਿਬ ਗਈ ਸੀ, ਸਤੰਬਰ ਵਿਚ ਮੈਂ ਅਮਰੀਕਾ ਨੂੰ ਗਿਆ ਸੀ। ਕਹਿੰਦੀ ਵੀਰ ਜੀ! ਵਧਾਈਆਂ ਹੋਣ। ਮੈਂ ਕਿਹਾ ਕਿ ਕੀ ਗੱਲ?

ਕਹਿੰਦੀ, "ਪਥਰੀ ਤਿੰਨ ਟੁਕੜੇ ਹੋ ਕੇ ਨਿਕਲ ਗਈ। ਹੁਣ ਮੇਰੀ ਇਕ ਅੱਖ ਰਹਿ ਗਈ, ਰਸੌਲੀ ਰਹਿ ਗਈ ਤੇ ਇਕ ਰੀੜ੍ਹ ਦੀ ਹੱਡੀ ਰਹਿ ਗਈ।"

ਮੈਂ ਕਿਹਾ, "ਬੀਬੀ! ਵਾਹਿਗੁਰੂ ਤੇ ਵਿਸ਼ਵਾਸ ਰੱਖ, ਇਹ ਸਭ ਠੀਕ ਹੋ ਜਾਏਗਾ।"

ਜਦੋਂ ਮੈਂ ਅਮਰੀਕਾ ਸੀ ਤਾਂ ਉਥੇ ਚਿੱਠੀ ਗਈ ਕਿ ਵੀਰ ਜੀ! ਰਸੌਲੀ ਤਾਂ ਹਟ ਗਈ। ਡਾਕਟਰ ਕਹਿੰਦੇ ਇਹ ਤਾਂ ਹੈ ਹੀ ਨਹੀਂ। ਪਤਾ ਨਹੀਂ ਕਿਥੇ ਗਈ ਤੇ ਮੈਂ ਘਰ ਨੂੰ ਕਾਣੀ ਹੀ ਜਾਵਾਂਗੀ। ਮੈਂ ਜਵਾਬ ਦਿੱਤਾ ਕਿ ਨਾਂਹ! ਤੂੰ ਵਿਸ਼ਵਾਸ ਵਿਚ ਰਹਿ, ਕਿਉਂ ਤੇਰੇ ਅੰਦਰ ਬੇਵਿਸ਼ਵਾਸੀ ਹੋ ਗਈ? ਜਿਸ ਨੇ ਐਨੀ ਰਾਜ਼ੀ ਕਰ ਦਿੱਤੀ ਉਹ ਇਹ ਵੀ ਠੀਕ ਕਰ ਦਏਗਾ। ਮੈਂ ਦਸੰਬਰ ਦੇ ਅਖੀਰ ਵਿਚ ਵਾਪਸ ਭਾਰਤ ਆਇਆ। ਜਨਵਰੀ ਵਿਚ ਕਹਿਣ ਲੱਗੀ ਮੇਰੀ ਅੱਖ ਦੇ ਅੱਗੇ ਬਿਜਲੀ ਚਮਕਣ ਲੱਗ ਗਈ, ਜਿਹੜੀ ਬੰਦ ਸੀ। ਡਾਕਟਰ ਕਹਿੰਦੇ ਸੀ ਕਿ ਨਾੜੀਆਂ ਤੇਰੀਆਂ ਪਿਚਕ ਗਈਆਂ, ਹੁਣ ਤੈਨੂੰ ਕਦੇ ਨਹੀਂ ਦਿਸਣਾ। ਥੋੜ੍ਹੇ ਦਿਨਾਂ ਤੋਂ ਬਾਅਦ ਮੇਰੀ ਦੂਜੀ ਅੱਖ ਵੀ ਖੁੱਲ੍ਹ ਗਈ।

ਕਹਿੰਦੀ, "ਮੈਂ ਜਾਵਾਂ ਹੁਣ?"

ਮੈਂ ਕਿਹਾ, "ਨਹੀਂ ਦੋ ਮਹੀਨੇ ਅਜੇ ਹੋਰ ਰਹਿ।"

ਚੌਦਾਂ ਮਹੀਨੇ ਲੰਘ ਗਏ। ਕਹਿੰਦੀ ਹੁਣ ਤਾਂ ਮੈਨੂੰ ਚੌਦਾਂ ਮਹੀਨੇ ਲੰਘ ਗਏ।

ਮੈਂ ਕਿਹਾ, "ਜਾਹ! ਡਾਕਟਰਾਂ ਨੂੰ ਟੈਸਟ ਕਰਾ।"

ਟੈਸਟ ਕਰਾਇਆ ਨਾ ਰੀੜ੍ਹ ਦੀ ਹੱਡੀ ਵਿਚ ਕ੍ਰੈਕ, ਨਾ ਰਸੌਲੀ, ਨਾ ਪੱਥਰੀ, ਦੋਹੇ ਅੱਖਾਂ ਖੁੱਲ੍ਹ ਗਈਆਂ, ਬਲੱਡ ਸ਼ੂਗਰ ਹਟ ਗਈ, ਬਲੱਡ ਪਰੈਸ਼ਰ ਹਟ ਗਿਆ। ਇਹ ਨਾਮ ਤੇ ਵਿਸ਼ਵਾਸ ਦੀ ਬਾਤ ਹੈ ਸਾਧ ਸੰਗਤ ਜੀ! ਐਨੇ ਰਾਜ਼ੀ ਹੋ ਰਹੇ ਨੇ। ਘਰਾਂ ਵਿਚ ਵੀ ਹੋ ਰਹੇ ਨੇ, ਉਥੇ ਡੇਰੇ ਵਿਚ ਵੀ ਰਾਜ਼ੀ ਹੋ ਰਹੇ ਨੇ। ਸੋ ਗੁਰੂ ਦੇ ਨਾਮ ਵਿਚ ਐਨੀ ਸ਼ਕਤੀ ਹੈ।

ਇਥੇ ਇਕ ਬੀਬੀ ਹੈ ਡੱਡੂ ਮਾਜਰੇ ਦੀ ਉਸ ਦੇ ਹੱਥਾਂ ਦਾ ਮਾਸ ਝੜ ਗਿਆ, ਨਹੁੰ ਝੜ ਗਏ, ਕੁਹਣੀ ਤੱਕ ਬਾਂਹ ਗਲ ਗਈ, ਸਾਰੀ ਚਮੜੀ ਲਹਿ ਗਈ। ਡਾਕਟਰ ਕਹਿੰਦੇ ਮੋਢੇ ਕੋਲੋਂ ਬਾਂਹ ਕੱਟਣੀ ਪੈਣੀ ਹੈ। ਡੇਰੇ ਆ ਗਈ। ਮੈਂ ਕਿਹਾ ਬੀਬੀ ਤੈਨੂੰ ਕੋਈ ਭਜਨ ਬੰਦਗੀ ਆਉਂਦੀ ਹੈ? ਕਹਿੰਦੇ, "ਕੋਈ ਨਹੀਂ ਆਉਂਦੀ। ਮੈਂ ਕਿਹਾ ਤੂੰ ਮੂਲ ਮੰਤਰ ਦਾ ਪਾਠ ਹੀ ਕਰੀ ਜਾਹ। ਇਕ ਹੱਥ ਨਾਲ ਹੀ ਸੇਵਾ ਕਰ ਲਿਆ ਕਰ। ਬਾਂਹ ਨਾਲ ਲੱਗ ਗਈ ਛਾਤੀ ਦੇ। ਦੂਜੇ ਹੱਥ ਨਾਲ ਜੇ ਬਾਂਹ ਹਟਾਉਂਦੀ ਹੈ ਤਾਂ ਹਟਦੀ ਹੈ। ਚਾਲੀ ਦਿਨਾਂ ਦੇ ਅੰਦਰ ਮੁੜ ਕੇ ਸਾਰੀ ਚਮੜੀ ਆ ਗਈ, ਨਹੁੰ ਆ ਗਏ। ਪੱਟੀ ਖੋਲ੍ਹ ਕੇ ਮੈਨੂੰ ਦਿਖਾਏ, ਕਹਿੰਦੀ ਬਾਬਾ ਜੀ! ਸਾਰੇ ਨਹੁੰ ਆ ਗਏ। ਮੈਂ ਕਿਹਾ ਕਿ ਹੁਣ ਤੂੰ ਸੇਵਾ ਕਰਨ ਤੋਂ ਹਟੀ ਨਾ, ਸੇਵਾ ਕਰੀ ਜਾਹ, ਨਾਮ ਜਪੀ ਜਾਹ। ਜਿਹੜੇ ਨਾਮ ਨੇ ਤੇਰੀ ਐਨੀ ਬਾਂਹ ਠੀਕ ਕਰ ਦਿੱਤੀ ਉਸ ਤੇ ਤੈਨੂੰ ਵਿਸ਼ਵਾਸ ਨਹੀਂ ਆ ਰਿਹਾ। ਮਹਾਰਾਜ ਜੀ ਫੁਰਮਾਨ ਕਰਦੇ ਨੇ –

***ਧਾਰਨਾ - ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ,***
***ਸੇਵਾ ਕਰਕੇ ਮਾਣ ਪਾਈਦੈ -2, 2.***
***ਮੇਰੇ ਪਿਆਰੇ, ਸੇਵਾ ਕਰਕੇ ਮਾਣ ਪਾਈਦੈ -2, 2.***
***ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ,............... -2.***

ਸੋ ਸੇਵਾ ਤੇ ਸਿਮਰਨ ਗੁਰੂ ਘਰ ਵਿਚ ਪ੍ਰਧਾਨ ਕਰਮ ਨੇ–

***ਵਿਚਿ ਦੁਨੀਆ ਸੇਵ ਕਮਾਈਐ॥***
***ਤਾ ਦਰਗਹ ਬੈਸਣੁ ਪਾਈਐ॥***
***ਕਹੁ ਨਾਨਕ ਬਾਹ ਲੁਡਾਈਐ॥ ਪੰਨਾ - 26***

ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ ਇਥੇ ਹੀ ਸਮਾਪਤ ਕਰਦੇ ਹਾਂ। ਹੁਣ ਸਾਰੇ ਪ੍ਰੇਮੀ ਜਿਹੜੇ ਅਜੇ ਤੱਕ ਨਹੀਂ ਬੋਲੇ ਉਹ ਵੀ ਆਪਣੀ ਰਸਨਾ ਪਵਿੱਤਰ ਕਰ ਲਓ।

–ਅਨੰਦ ਸਾਹਿਬ–

–ਗੁਰਸਤੋਤਰ–



# ਚੜ੍ਹਦੀ ਕਲਾ

*ਰਘਬੀਰ ਸਿੰਘ 'ਬੀਰ'*

**ਦੁਖ ਦਾਰੂ**

ਹਸਪਤਾਲਾਂ ਵਿਚ ਰੋਗੀਆਂ ਨੂੰ ਕੌੜੀਆਂ ਦਵਾਈਆਂ ਦੇਂਦਿਆਂ, ਖਾਣ ਵਾਸਤੇ ਸਾਦੀ ਤੇ ਬੇਸਵਾਦੀ ਖੁਰਾਕ ਮਿਲਦਿਆਂ ਦੇਖਿਆ ਜਾਵੇ ਤਾਂ ਅਨਜਾਣ ਆਦਮੀ ਨੂੰ ਇਨਸਾਨ ਵਲੋਂ ਇਨਸਾਨ ਉਤੇ ਡਾਢੀ ਬੇਇਨਸਾਫੀ ਹੁੰਦੀ ਪ੍ਰਤੀਤ ਹੋਵੇਗੀ। ਇਹ ਬੇਇਨਸਾਫੀ ਹੈਰਾਨੀ ਦੇ ਦਰਜੇ ਤੱਕ ਪਹੁੰਚ ਜਾਵੇਗੀ, ਜੇਕਰ ਹਸਪਤਾਲ ਵਿਚ ਉਸ ਨੂੰ ਓਪਰੇਸ਼ਨ ਕਰਨ ਦਾ ਕਮਰਾ ਦਿਖਾਇਆ ਜਾਵੇ। ਇਸ ਕਮਰੇ ਵਿਚ ਇਨਸਾਨ ਵਲੋਂ ਇਨਸਾਨ ਨੂੰ ਬੇਹੋਸ਼ ਕਰਨ ਦੀਆਂ ਦਵਾਈਆਂ, ਇਨਸਾਨ ਦੇ ਹੱਥੋਂ ਇਨਸਾਨ ਦੇ ਜਿਸਮ ਨੂੰ ਚੀਰਨ ਫਾੜਨ ਵਾਲੇ ਔਜ਼ਾਰ ਦਿਸਣਗੇ। ਇੰਜ ਜਾਪੇਗਾ ਕਿ ਇਨਸਾਨ ਇਨਸਾਨ ਵਾਸਤ ਡਾਹਢਾ ਨਿਰਦਈ ਅਤੇ ਕਠੋਰ ਹੋ ਗਿਆ ਹੈ। ਓਪਰੇਸ਼ਨ ਕਰਦਿਆਂ ਜੇ ਉਸ ਨੂੰ ਦਿਖਾਇਆ ਜਾਵੇ ਤਾਂ ਡਾਕਟਰਾਂ ਦਾ ਬੇਤਰਸਾਂ ਵਾਂਗ ਆਪਣੇ ਅੱਗੇ ਬੇਹੋਸ਼ ਤੇ ਆਜਿਜ਼ ਪਏ ਇਨਸਾਨਾਂ ਦੇ ਜਿਸਮ ਤੇ ਛੁਰੀ ਚਲਾਣਾ ਉਸ ਦੇ ਚਿਹਰੇ ਨੂੰ ਕੰਬਾ ਦੇਵੇਗਾ।

ਪਰ ਜਦ ਉਸ ਅਨਜਾਣ ਦੋਸਤ ਨੂੰ ਹਸਪਤਾਲਾਂ ਦੀ, ਕੌੜੀਆਂ ਦਵਾਈਆਂ ਦੀ ਅਤੇ ਓਪਰੇਸ਼ਨ ਕਮਰਿਆਂ ਦੀ ਬੁਨਿਆਦ ਵਿਚ ਇਨਸਾਨ ਦੀ ਇਨਸਾਨ ਵਾਸਤੇ ਸ਼ੁਭ ਇੱਛਾ, ਭਲਾਈ, ਨੇਕੀ ਤੇ ਪਰਉਪਕਾਰ ਦੀ ਰੁਚੀ ਤੋਂ ਵਾਕਿਫ ਕਰਾਇਆ ਜਾਵੇ ਤਾਂ ਉਹ ਹਸਪਤਾਲਾਂ ਵਿਚ ਬੀਮਾਰਾਂ ਦੀ ਹਾਇ ਹਾਇ ਹੁੰਦੀ, ਕੌੜੀਆਂ ਦਵਾਈਆਂ ਮਿਲਦੀਆਂ ਤੇ ਜਿਸਮ ਚੀਰਦੇ ਫਾੜੀਦੇ ਵੇਖ ਕੇ ਵੀ ਹਸਪਤਾਲਾਂ ਦੀ ਹੋਂਦ ਨੂੰ ਇਨਸਾਨੀ ਸੁਖ ਤੇ ਤੰਦਰੁਸਤੀ ਵਾਸਤੇ ਅਤਿ ਜ਼ਰੂਰੀ ਆਖੇਗਾ।

ਸੰਸਾਰ ਵਿਚ ਹਸਪਤਾਲ ਬਨਾਉਣ ਦੀ ਲੋੜ ਕਿਉਂ ਪਈ? ਇਸ ਵਾਸਤੇ ਕਿ ਸੰਸਾਰ ਵਿਚ ਅਰੋਗਤਾ ਹੈ, ਬੀਮਾਰੀ ਹੈ। ਅਗਰ ਇਨਸਾਨੀ ਜੀਵਨ ਵਿਚ 'ਬੀਮਾਰੀ' ਦੀ ਘਟਨਾ ਨਾ ਹੁੰਦੀ ਤਾਂ ਅੱਜ ਇਕ ਹਸਪਤਾਲ ਵੀ ਨਜ਼ਰ ਨਾ ਆਉਂਦਾ।

ਆਓ, ਜ਼ਰਾ ਏਸੇ ਵਿਚਾਰ ਨੂੰ ਦੂਸਰੇ ਤਰੀਕੇ ਨਾਲ ਸੋਚੀਏ। ਹਸਪਤਾਲ ਤਾਂ ਇਸ ਵਾਸਤੇ ਹਨ ਕਿਉਂਕਿ ਬੀਮਾਰੀ ਹੈ। ਪਰ ਬੀਮਾਰੀ ਕਿਉਂ ਹੈ? ਰੱਬ ਦੇ ਬਣਾਏ ਜਗਤ ਵਿਚ ਸਭ ਚੀਜ਼ਾਂ ਚੰਗੀਆਂ ਹੋਣੀਆਂ ਚਾਹੀਦੀਆਂ ਹਨ। ਇਥੇ ਬੀਮਾਰੀ, ਚਿੰਤਾ, ਸ਼ੋਕ, ਬੁਢਾਪਾ ਅਤੇ ਮੌਤ ਕਿਉਂ ਹਨ? ਅਨਜਾਣ ਆਦਮੀ ਏਥੇ ਵੀ ਉਹੋ ਭੁਲੇਖਾ ਖਾਂਦਾ ਹੈ, ਜਿਵੇਂ ਉਸ ਨੇ ਕੌੜੀਆਂ ਦਵਾਈਆਂ ਮਿਲਦੀਆਂ ਤੇ ਓਪਰੇਸ਼ਨ ਹੁੰਦੇ ਦੇਖ ਕੇ ਸਮਝਿਆ ਸੀ ਕਿ ਇਨਸਾਨ ਬੜਾ ਨਿਰਦਈ ਹੈ। ਸੰਸਾਰ ਵਿਚ ਬੀਮਾਰੀ, ਚਿੰਤਾ, ਦੁਖ, ਦਰਦ ਦੇਖ ਕੇ ਵੀ ਅਨਜਾਣ ਝੱਟ ਆਖ ਦੇਂਦਾ ਹੈ ਕਿ ਕੁਦਰਤ ਬੜੀ ਨਿਰਦਈ ਹੈ। ਇਸ ਨੇ ਆਪੇ ਇਨਸਾਨਾਂ ਨੂੰ ਪੈਦਾ ਕੀਤਾ ਹੈ ਅਤੇ ਆਪੇ ਉਸ ਦੇ ਮਗਰ ਬੀਮਾਰੀ, ਦੁਖ, ਚਿੰਤਾ ਲਗਾ ਦਿਤੀਆਂ ਹਨ ਪਰ ਜਦ ਉਸ ਦੀਆਂ ਅੱਖਾਂ ਅਗੋਂ ਅਗਿਆਨਤਾ ਜਾਂ ਬੇਸਮਝੀ ਦੀ ਪੱਟੀ ਲਾਹ ਦਿਤੀ ਜਾਵੇ ਤਾਂ ਜਿਵੇਂ ਹਸਪਤਾਲਾਂ ਦੀ ਬੁਨਿਆਦ ਵਿਚ ਉਸ ਨੇ ਇਨਸਾਨ ਦਾ ਤਰਸ, ਹਮਦਰਦੀ, ਸ਼ੁਭ ਇੱਛਾ ਦਾ ਜਜ਼ਬਾ ਦੇਖ ਕੇ ਇਨਸਾਨੀ ਸੁਖ ਤੇ ਤੰਦਰੁਸਤੀ ਵਾਸਤੇ ਹਸਪਤਾਲਾਂ ਦਾ ਹੋਣਾ ਜ਼ਰੂਰੀ ਆਖਿਆ ਸੀ, ਉਵੇਂ ਸੰਸਾਰ ਵਿਚ ਦੁਖ, ਸੰਤਾਪ, ਬੀਮਾਰੀ, ਚਿੰਤਾ ਆਦਿ ਮਾੜੀਆਂ ਘਟਨਾਵਾਂ ਦੀ ਬੁਨਿਆਦ ਵਿਚ ਵੀ ਕੁਦਰਤ ਦੀ ਸ਼ੁਭ ਇੱਛਾ ਅਤੇ ਹਮਦਰਦੀ ਪ੍ਰਤੀਤ ਕਰੇਗਾ।

ਸੰਸਾਰ ਵਿਚ ਦੋ ਸ਼ਕਤੀਆਂ ਕੰਮ ਕਰ ਰਹੀਆਂ ਹਨ। ਇਕ ਉਸਾਰਦੀ ਹੈ, ਦੂਸਰੀ ਢਾਂਹਦੀ ਹੈ। ਇਕ ਨੂੰ ਅੰਗਰੇਜ਼ੀ ਵਿਚ Constructive (ਉਸਾਰੂ) ਅਤੇ ਦੂਸਰੀ ਨੂੰ Destructive (ਢਾਊ) ਆਖਦੇ ਹਨ। ਇਹ ਦੋਵੇਂ ਸ਼ਕਤੀਆਂ ਜ਼ਾਹਿਰਾ ਤੌਰ ਤੇ ਇਕ ਦੂਸਰੇ ਦੇ ਉਲਟ ਕੰਮ ਕਰਦੀਆਂ ਪ੍ਰਤੀਤ ਹੁੰਦੀਆਂ ਹਨ ਪਰ ਦਰਅਸਲ ਇਹ ਇਕੋ ਸ਼ਕਤੀ ਦੇ ਦੋ ਰੂਪ ਹੁੰਦੇ ਹਨ। ਬਸੰਤ ਰੁੱਤ ਵਿਚ ਜਿਹੜੀ ਸ਼ਕਤੀ ਹਰਿਆਵਲ, ਫੁੱਲ, ਫਲ ਪੈਦਾ ਕਰਦੀ ਹੈ, ਪਤਝੜ ਵਿਚ ਉਹੋ ਸ਼ਕਤੀ ਆਪਣੇ ਦੂਸਰੇ ਰੂਪ ਵਿਚ ਪੱਤੇ ਡੇਗਦੀ, ਦਰਖਤਾਂ ਨੂੰ ਰੁੰਡ-ਮੁੰਡ ਬਣਾਂਦੀ ਹੈ। ਹਕੀਕਤ ਵਿਚ ਇਹ ਇਕੋ ਸ਼ਕਤੀ ਦੇ ਦੋ ਰੂਪ ਹਨ। ਜਿਵੇਂ ਇਕੋ ਬਿਜਲੀ ਕਿਤੇ ਹਮਾਮ ਗਰਮ ਕਰਦੀ, ਪਾਣੀ ਉਬਾਲਦੀ ਅਤੇ ਹੀਟਰਾਂ ਥਾਣੀਂ ਕਮਰੇ ਗਰਮ ਕਰਦੀ ਹੈ ਅਤੇ ਕਿਤੇ ਉਹੋ ਬਿਜਲੀ ਪੱਖੇ ਚਲਾਂਦੀ, ਰੈਫਰੀਜੀਰੇਟਰ ਥਾਣੀਂ ਚੀਜ਼ਾਂ ਠੰਡੀਆਂ ਕਰਦੀ ਅਤੇ ਪਾਣੀ ਨੂੰ ਬਰਫ ਵਾਂਗ ਬਣਾਂਦੀ ਹੈ, ਉਵੇਂ ਸੰਸਾਰ ਵਿਚ ਸ਼ਕਤੀ ਤਾਂ ਇਕੋ ਹੀ ਹੈ, ਪਰ ਉਸ ਦੀ ਇਕ ਪਾਸੇ ਦੀ ਵਰਤੋਂ ਨੂੰ ਉਸਾਰੂ Constructive) ਆਖਦੇ ਹਨ ਅਤੇ ਦੂਸਰੇ ਪਾਸੇ ਦੀ ਵਰਤੋਂ ਨੂੰ ਢਾਊ (Destructive) ਆਖਦੇ ਹਨ। ਬਿਜਲੀ ਦੀ ਹੀਟਰ ਥਾਣੀਂ ਗਰਮੀ ਅਤੇ ਰੈਫਰੀਜੀਰੇਟਰ ਥਾਣੀਂ ਸਰਦੀ ਦੋਵੇਂ ਇਨਸਾਨ ਦੀ ਸੇਵਾ ਤੇ ਸੁਖ ਵਾਸਤੇ ਹਨ, ਉਵੇਂ ਸੰਸਾਰ ਵਿਚ ਇਹ ਦੋਵੇਂ ਉਸਾਰੂ ਤੇ ਢਾਊ ਸ਼ਕਤੀਆਂ ਦਾ ਪ੍ਰਯੋਜਨ ਇਨਸਾਨ ਨੂੰ ਸੁਖੀ ਬਣਨ ਵਿਚ ਸਹਾਇਤਾ ਦੇਣੀ ਹੈ।

ਇਸ ਸਬੰਧ ਵਿਚ ਅਸੀਂ ਇਕ ਪੱਛਮੀ ਵਿਦਵਾਨ ਦੀ ਖੋਜ ਦਾ ਹਵਾਲਾ ਦਿੰਦੇ ਹਾਂ, ਆਪ ਲਿਖਦੇ ਹਨ -

I put before you a very simple illustration of the truth which underlies all Nature. If you were taken into vast plain, and there saw two opposing armies, the one actuated by a passion for destruction, the other moved only by a desire for good, you would naturally wish the later force to

win. But suppose, that both armies were actuated by good and that the object of the destroying force was only to break down what was effete and mischivious in order to build it up again in stronger and nobler forms, while the aim of the other was to strictly preserve and maintain the advantages it possessed, which side would have your sympathy. Both forces are good. We name the one Health and life—the other, sickness and death. We think Life alone stands for what is living and that death is a kind of cessation of Life instead of being one of Life's most active forms. The Universe is entirely composed of these two fighting forces-we call them good and evil, but there is no evil-there is only a destruction of what might be harmful if allowed to exist. To put it clearly, the millions and millions of atoms and electrons which compose the ever lasting elements of spirit and matter are duel-that is to say two kinds-those which preserve the state of equilibrium and those whose work is to disintegrate in order to build up again. As, with the universe, so with the composition of a human being. In you as in myself there exist these two forces-and our souls are, so to speak, placed on guard between them. The one set of atoms is prepared to maintain the equilibrium of health and life, but if through the neglect and unwatchfullness of the sentinal soul, any of them are allowed to become disused and effete, the other set whose business it is to disintergrate whatever is faulty and useless for the purpose of renewing it in better form, begins to work and this disintegrating process is our conception of desease, decay and Death.

Yet as a matter of fact, such process can not even being without our consent and collusion. Life can be retained in our possession for an indefinite period on this earth-but it can only be done through our own actions-our own wish and will.

ਵਿਚਾਰ ਦੇ ਇਸ ਨੁਕਤੇ ਤੋਂ ਦੇਖਿਆਂ ਸਾਨੂੰ ਯਕੀਨ ਹੋ ਜਾਵੇਗਾ ਕਿ ਦੁੱਖ ਤੇ ਬਿਮਾਰੀ ਦੀ ਤਹਿ ਵਿਚ ਕੁਦਰਤ ਦੀ ਹਮਦਰਦੀ ਦੇ ਸ਼ੁਭ ਇੱਛਾ ਭਰੀ ਹੁੰਦੀ ਹੈ। ਜਦ ਇਨਸਾਨ ਕੁਦਰਤ ਦੇ ਅਸੂਲਾਂ ਅਨੁਸਾਰ ਜੀਵਨ ਬਤੀਤ ਕਰਨਾ ਛੱਡ ਦੇਵੇ ਤਾਂ ਦੁੱਖ ਬਿਮਾਰੀਆਂ ਇਸਨੂੰ ਆ ਕੇ ਟੁੰਬਦੇ ਅਤੇ ਖਬਰਦਾਰ ਕਰਦੇ ਹਨ। ਜੋ ਇਨਸਾਨ ਆਪੇ ਹੀ ਹੁਸ਼ਿਆਰ ਤੇ ਖਬਰਦਾਰ ਰਹੇ, ਉਸਨੂੰ ਜਿਵੇਂ ਤੰਦਰੁਸਤ ਨੂੰ ਹਸਪਤਾਲ ਤੇ ਕੌੜੀਆਂ ਦਵਾਈਆਂ ਨਹੀਂ ਡਰਾ ਸਕਦੀਆਂ, ਉਵੇਂ ਦੁਖ ਤੇ ਬਿਮਾਰੀ ਕੁਝ ਅਸਰ ਨਹੀਂ ਕਰ ਸਕਦੀ। ਦੁਖ ਤੇ ਬਿਮਾਰੀ ਕੇਵਲ ਬੇਪਰਵਾਹ ਇਨਸਾਨ ਨੂੰ ਤਾੜਨਾ ਕਰਨ ਦੇ ਜ਼ਰੀਏ ਹਨ। ਜੋ ਆਦਮੀ ਕੁਦਰਤ ਦੇ ਨਿਯਮਾਂ ਅਨੁਸਾਰ ਜੀਵਨ ਬਤੀਤ ਕਰੇ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਪੰਜੇ ਵਿਚ ਬੇਬਸ ਹੋ ਕੇ ਨਾ ਖੇਡੇ, ਉਸ ਵਾਸਤੇ ਜੀਵਨ ਇਕ ਖੇੜਾ ਹੈ, ਇਕ ਕੰਡਿਆਂ ਤੋਂ ਰਹਿਤ ਗੁਲਜ਼ਾਰ ਹੈ। ਉਹ ਸੰਸਾਰ ਵਿਚ ਇੰਜ ਮੌਜਾਂ ਮਾਣ ਸਕਦਾ ਹੈ ਜਿਵੇਂ ਕਿਸੇ ਜੰਞ ਨਾਲ ਆਇਆ ਜਾਂਞੀ।

**ਧਰਮ ਦੀ ਜ਼ਰੂਰਤ**

ਇਨਸਾਨ ਦੀਆਂ ਜ਼ਰੂਰਤਾਂ ਸਬੰਧੀ ਅਮਰੀਕਾ ਦੇ ਵਿਦਵਾਨਾਂ ਦੀ ਖੋਜ ਦਾ ਜੋ ਸਿੱਟਾ ਨਿਕਲਿਆ ਹੈ, ਉਹ ਇਸ ਪ੍ਰਕਾਰ ਹੈ। ਆਮ ਆਦਮੀਆਂ ਨੂੰ ਜ਼ਿੰਦਗੀ ਵਿਚ ਹੇਠ ਲਿਖੀਆਂ ਜ਼ਰੂਰਤਾਂ ਹੁੰਦੀਆਂ ਹਨ ਅਤੇ ਉਹ ਇਨ੍ਹਾਂ ਨੂੰ ਹਾਸਲ ਕਰਨ ਦੀ ਕੋਸ਼ਿਸ਼ ਵਿਚ ਜੀਵਨ ਬਤੀਤ ਕਰਦੇ ਹਨ :-

(੧) ਸਿਹਤ ਅਤੇ ਸਰੀਰ ਦੀ ਕਾਇਮੀ (Health and the preservation of life)

(੨) ਖੁਰਾਕ (Food)

(੩) ਸੁਖ ਦੀ ਨੀਂਦਰ (sleep)

(੪) ਰੁਪਿਆ ਅਤੇ ਰੁਪਏ ਨਾਲ ਖਰੀਦੀਆਂ ਜਾਣ ਵਾਲੀਆਂ ਚੀਜ਼ਾਂ (Money and the things money will buy)

(੫) ਸਦੀਵੀ ਜੀਵਨ (Life in the hereafter)

(੬) ਲਿੰਗ ਕਾਮਨਾ ਦੀ ਨਵਿਰਤੀ (Sexual gratification)

(੭) ਬਾਲ-ਬੱਚਿਆਂ ਦੀ ਖੁਸ਼ਹਾਲੀ (The well-being of our children)

(੮) ਸਵੈ-ਮਹੱਤਤਾ ਜਾਂ ਸਵੈਮਾਨਤਾ ਦਾ ਜਜ਼ਬਾ (A feeling of importance)

ਆਤਮ ਸਾਇੰਸ (Religion) ਇਨਸਾਨ ਦੀਆਂ ਉਕਤ ਜ਼ਰੂਰਤਾਂ ਦੇ ਪੂਰਿਆਂ ਕਰਨ ਵਿਚ ਬੜੀ ਸਹਾਇਤਾ ਕਰਦੀ ਹੈ, ਇਹ ਖਿਆਲ ਕਿ ਧਰਮ (Religion) ਕੇਵਲ

ਮਰਨ ਪਿਛੋਂ ਹੀ ਕੰਮ ਆਉਂਦਾ ਹੈ; ਉੱਕਾ ਗਲਤ ਅਤੇ ਟਪਲਾ ਲਾਣ ਵਾਲਾ ਖਿਆਲ ਹੈ। ਇਸ ਦੇ ਉਲਟ ਸਚਾਈ ਇਹ ਹੈ ਕਿ ਧਰਮ (Religion) ਜਿਸ ਦੇ ਸਹੀ ਅਰਥ ਆਤਮ-ਸਾਇੰਸ (Science of the Soul) ਹਨ, ਆਦਮੀ ਦੀ ਹਰ ਵੇਲੇ, ਹਰ ਕੰਮ ਵਿਚ ਹਰ ਪ੍ਰਕਾਰ ਨਾਲ ਸਹਾਇਤਾ ਕਰਦਾ ਹੈ, ਇਸ ਵਰਗੀ ਸਹਾਇਤਾ ਨਾ ਕੋਈ ਹੋਰ ਇਲਮ, ਨਾ ਕੋਈ ਮਿੱਤਰ, ਨਾ ਕੋਈ ਤਾਕਤ, ਨਾ ਕੋਈ ਵਸੀਲਾ ਕਰ ਸਕਦਾ ਹੈ।

ਜਿਸ ਤਰ੍ਹਾਂ ਜਿਸਮਾਨੀ ਵਰਜਿਸ਼ (Physical exercise) ਇਨਸਾਨ ਦੇ ਸਰੀਰ ਨੂੰ ਤੰਦਰੁਸਤ ਤੇ ਆਪਣੇ ਫਰਜ਼ਾਂ ਨੂੰ ਨਿਭਾਣ ਦੇ ਜ਼ਿਆਦਾ ਕਾਬਲ ਬਣਾ ਦੇਂਦੀ ਹੈ, ਉਸੇ ਤਰ੍ਹਾਂ ਮਨ ਦੀ ਵਰਜਿਸ਼ ਜਾਂ ਆਤਮ ਅਭਿਆਸ ਇਨਸਾਨ ਨੂੰ ਸਫਲ ਜੀਵਨ ਬਤੀਤ ਕਰਨ ਦੇ ਵਧੇਰੇ ਯੋਗ ਕਰ ਦੇਂਦਾ ਹੈ। ਸਾਇੰਸਦਾਨਾਂ ਨੇ ਅਮਰੀਕਾ ਤੇ ਯੂਰਪ ਵਿਚ ਇਹ ਸਿੱਧ ਕੀਤਾ ਹੈ ਕਿ ਮਜ਼ਬੂਤ ਤੇ ਤੰਦਰੁਸਤ ਮਨ, ਆਦਮੀ ਦੇ ਜੀਵਨ ਨੂੰ ਸਫਲ ਬਣਾਉਣ ਵਿਚ ਮਜ਼ਬੂਤ ਤੇ ਤੰਦਰੁਸਤ ਸਰੀਰ ਨਾਲੋਂ ਕਈ ਗੁਣਾਂ ਜ਼ਿਆਦਾ ਸਹਾਇਕ ਹੁੰਦਾ ਹੈ, ਇਥੋਂ ਤਕ ਕਿ ਮਜ਼ਬੂਤ ਤੇ ਤੰਦਰੁਸਤ ਮਨ ਵਾਲਾ ਆਪਣੇ ਸਰੀਰ ਨੂੰ ਬਗੈਰ ਖਾਸ ਜਿਸਮਾਨੀ ਵਰਜ਼ਿਸ਼ਾਂ ਦੇ ਤੰਦਰੁਸਤ ਤੇ ਮਜ਼ਬੂਤ ਰਖ ਸਕਦਾ ਹੈ।

(੧) ਸਿਹਤ ਅਤੇ ਜੀਵਨ ਦੀ ਕਾਇਮੀ (Health and Preservation of Life) ਆਤਮ-ਸਾਇੰਸ (Religion) ਮਨੁੱਖ ਨੂੰ ਜਗਤ ਰਚਨਾ ਦੀ ਤਹਿ ਵਿਚ ਲੁਕੀ ਚੇਤਨ ਸ਼ਕਤੀ ਨਾਲ ਜੋੜ ਕੇ ਤੰਦਰੁਸਤ ਤੇ ਸ਼ਕਤੀਵਾਨ ਬਣਾ ਦੇਂਦੀ ਹੈ। ਕਰਤਾਰ ਨਾਲ ਇਕ ਸੁਰ ਰਹਿਣ ਵਾਲਾ ਪੁਰਸ਼ ਕਰਤਾਰ ਦੇ ਅਗੰਮੀ ਸੋਮਿਆਂ ਵਿਚੋਂ ਆਪਣੀ ਜ਼ਰੂਰਤ ਅਨੁਸਾਰ ਸ਼ਕਤੀ ਖਿੱਚਦਾ ਰਹਿੰਦਾ ਹੈ ਅਤੇ ਜੀਵਨ ਨੂੰ ਜਿਤਨਾ ਲੰਬਾ ਚਾਹੇ ਬਣਾ ਸਕਦਾ ਹੈ। ਹਸਤੀ ਨੂੰ ਕਾਇਮ ਰੱਖਣ ਵਾਸਤੇ ਜਗਤ-ਹਸਤੀ ਨਾਲ ਸਬੰਧ ਪੈਦਾ ਕਰਨਾ ਬੜਾ ਜ਼ਰੂਰੀ ਤੇ ਲਾਭਦਾਇਕ ਸਾਬਤ ਹੁੰਦਾ ਹੈ। ਕ੍ਰੋੜਾਂਪਤੀ ਦਾ ਮਿੱਤਰ ਗਰੀਬ ਨਹੀਂ ਰਹੇਗਾ, ਜਗਤ ਦੀ ਅਟੱਲ ਹਸਤੀ ਨਾਲ ਜੋ ਜੁੱਗਾਂ ਜੁਗਾਂਤਰਾਂ ਤੋਂ 'ਸਦਾ ਸਲਾਮਤ' ਹੈ, ਰਿਸ਼ਤਾ ਪੈਦਾ ਕਰਨ ਵਾਲਾ ਆਦਮੀ ਆਪਣੀ ਆਰਜ਼ੀ ਹਸਤੀ (Mortal existence) ਨੂੰ ਜਿਤਨਾ ਤੰਦਰੁਸਤ ਤੇ ਲੰਬਿਆਂ ਕਰਨਾ ਚਾਹੇ ਕਰ ਸਕੇਗਾ। ਇਹ ਬਿਲਕੁਲ ਦੂਸਰੀ ਗੱਲ ਹੈ ਕਿ ਜਗਤ-ਹਸਤੀ ਨਾਲ ਜੁੜਿਆ ਜੀਵ ਆਪਣੀ ਆਰਜ਼ੀ-ਹਸਤੀ (Mortal existence) ਨੂੰ ਆਪਣੀ ਖੁਸ਼ੀ ਨਾਲ ਜਗਤ-ਹਸਤੀ ਦੇ ਹੁਕਮ ਜਾਂ ਮਰਜ਼ੀ ਤੇ ਛੱਡ ਦੇਵੇ ਅਤੇ ਲੰਬੇ ਜੀਵਨ ਦੀ ਆਸ ਨਾ ਕਰੇ, ਪਰ ਵਿਗਿਆਨਕ ਤੌਰ ਤੇ ਅਗਰ ਹਰੀ ਭਗਤ ਜ਼ਿਆਦਾ ਜੀਵਣਾ ਚਾਹੇ ਤਾਂ ਜਗਤ ਕਰਤਾ ਦੀਆਂ ਸਾਰੀਆਂ ਸ਼ਕਤੀਆਂ ਉਸ ਦੀ ਜ਼ਿੰਦਗੀ ਨੂੰ ਕਾਇਮ ਰੱਖਣ ਤੇ ਲੰਬੇਰਾ ਕਰਨ ਵਿਚ ਪੂਰੀ-ਪੂਰੀ ਸਹਾਇਤਾ ਦੇਣਗੀਆਂ। Life can be retained in our possession for an indefinite period on this earth....If man were to learn once for all that he can prolong his life on this earth in youth and health for an indefinite period in which days and years are not counted, he could pass from one joy to another, from one triumph to another as easy as breathing the air.

(Western Philosopher)

(੨) ਖੁਰਾਕ (Food) :

ਆਤਮ-ਸਾਇੰਸ ਆਪਣੇ ਵਿਦਿਆਰਥੀਆਂ ਦੀਆਂ ਸਭ ਭੁੱਖਾਂ, ਉਸ ਨੂੰ ਸਿਰਜਨਹਾਰ ਨਾਲ ਜੋੜ ਕੇ ਨਵਿਰਤ ਕਰ ਦੇਂਦੀ ਹੈ। ਉਸ ਨੂੰ ਯਕੀਨ ਹੋ ਜਾਂਦਾ ਹੈ ਕਿ ਉਸ ਦੇ ਸਰੀਰ ਦੇ ਰਚੇ ਜਾਣ ਤੋਂ ਕਿਤੇ ਪਹਿਲੇ ਉਸ ਦੇ ਸਰੀਰ ਦੇ ਕਾਇਮ ਰੱਖਣ ਦਾ, ਉਸ ਨੂੰ ਰੋਜ਼ੀ ਪੁਚਾਉਣ ਦਾ ਬੰਦੋਬਸਤ ਕੀਤਾ ਗਿਆ ਸੀ। ਉਸ ਨੂੰ ਪਤਾ ਲਗ ਜਾਂਦਾ ਹੈ ਕਿ ਉਸ ਦੇ ਸੰਸਾਰਕ ਜੀਵਨ (Earthly life) ਦੀ ਪੂਰੀ ਫ਼ਿਲਮ (Complete film) ਉਸ ਦੇ ਜਨਮ ਤੋਂ ਪਹਿਲਾਂ ਬਣ ਚੁੱਕੀ ਹੈ ਅਤੇ ਉਹ ਕਰਤਾਰ ਦੀ ਵਿਉਂਤ ਅਨੁਸਾਰ ਆਪਣੇ ਵਕਤ ਉਤੇ ਖੁਲ੍ਹਦੀ ਰਹੇਗੀ।

ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ ਸਮਾਹਾ॥ ਪੰਨਾ - 1235

ਜਦ ਆਤਮ-ਸਾਇੰਸ ਦਾ ਵਿਦਿਆਰਥੀ ਗਹੁ ਨਾਲ ਆਪਣੇ ਆਲੇ-ਦੁਆਲੇ ਵੇਖਦਾ ਹੈ ਕਿ ਸਾਰੇ ਸੰਸਾਰ ਵਿਚ ਸਿਵਾਏ ਚਤਰ ਇਨਸਾਨ ਦੇ ਹੋਰ ਕੁਲ ਜੀਅ ਜੰਤ ਨੂੰ ਹਰ ਰੋਜ਼ ਰੋਜ਼ੀ ਕੁਦਰਤ ਵਲੋਂ ਪਹੁੰਚਾਈ ਜਾਂਦੀ ਹੈ ਤਾਂ ਉਹ ਵੀ ਚਿੜੀਆਂ ਵਾਂਗਰ ਰੋਟੀ ਦੀ ਫਿਕਰ ਛੱਡ ਦੇਂਦਾ ਹੈ। ਉਸ ਦਾ ਸੱਚੇ ਦਿਲੋਂ ਆਪਣੇ ਮਾਲਕ (God) ਉਤੇ ਨਿਸਚਾ, ਕੁਦਰਤ ਦੇ ਸਾਰੇ ਵਸੀਲਿਆਂ ਨੂੰ ਉਸ ਦੇ ਤਾਬਿਆਂ ਕਰ ਦੇਂਦਾ ਹੈ ਅਤੇ ਉਹ ਦੇਖਦਾ ਹੈ ਕਿ ਉਸ ਦੀ ਕੋਸ਼ਿਸ਼ ਤੋਂ ਬਗੈਰ ਉਸ ਦੇ ਰੋਜ਼ੀ ਦੇ ਸਾਮਾਨ ਖੁਦ ਬਖੁਦ ਪੈਦਾ ਹੁੰਦੇ ਰਹਿੰਦੇ ਹਨ। ਬੱਚੇ ਦੇ ਜਨਮ ਤੋਂ ਪਹਿਲੇ ਮਾਤਾ ਦੇ ਥਣਾਂ ਵਿਚ ਦੁੱਧ ਦੇ ਆ ਜਾਣ ਦੀ ਘਟਨਾ ਆਤਮ-ਸਾਇੰਸ ਦੇ ਵਿਦਿਆਰਥੀ ਨੂੰ ਆਪਣੇ ਭਵਿੱਖਤ ਸਬੰਧੀ ਬੱਚੇ ਵਾਂਗਰ ਬੇਫਿਕਰ ਕਰ ਦੇਂਦੀ ਹੈ। ਉਸ ਦੇ ਅੰਤਸ਼ਕਰਣ ਵਿਚ ਹੇਠ ਲਿਖੇ ਕਥਨ ਦੀ ਸਚਾਈ ਪ੍ਰਵੇਸ਼ ਕਰ ਜਾਂਦੀ ਹੈ :

***'ਜਬ ਦਾਂਤ ਨ ਥੇ ਤਬ ਦੂਧ ਦੀਓ,***
***ਜਬ ਦਾਂਤ ਦੀਏ ਕਿਆ ਅੰਨ ਨਾ ਦੇਗਾ।'***

(੩) ਸੁਖ ਦੀ ਨੀਂਦਰ (Sleep)

ਸਾਡੀ ਉਤੇ ਦੱਸੀ ਵਿਚਾਰ ਅਨੁਸਾਰ, ਹਰੀ ਭਗਤ ਜਾਂ ਧਾਰਮਿਕ ਜੀਵਨ ਵਾਲਾ ਪੁਰਸ਼ ਹਰੀ ਨਾਲ ਅੰਦਰੋਂ ਇਕ ਸੁਰ ਹੋ ਕੇ, ਹਰੀ ਵਿਚੋਂ ਆਪਣੀ ਲੋੜ ਅਨੁਸਾਰ ਸਭ ਸ਼ਕਤੀਆਂ ਖਿੱਚ ਸਕਦਾ ਹੈ ਅਤੇ ਆਪਣੀ ਸਿਹਤ ਨੂੰ ਹਮੇਸ਼ਾ ਤੰਦਰੁਸਤ ਰਖ ਸਕਦਾ ਹੈ ਅਤੇ ਉਸ ਨੂੰ ਆਪਣੀ ਰੋਜ਼ੀ ਜਾਂ ਪੇਟ ਦਾ ਫਿਕਰ ਹਟ ਜਾਂਦਾ ਹੈ। ਜਦ ਆਦਮੀ ਦੀ ਸਿਹਤ ਅੱਛੀ ਹੋਵੇ ਅਤੇ ਉਸ ਨੂੰ ਰੋਟੀ ਦਾ ਫਿਕਰ ਨਾ

ਹੋਵੇ ਤਾਂ ਕੁਦਰਤੀ ਤੌਰ ਤੇ ਉਸ ਨੂੰ ਨੀਂਦਰ ਦੂਸਰੇ ਲੋਕਾਂ ਨਾਲੋਂ ਜ਼ਿਆਦਾ ਡੂੰਘੀ ਤੇ ਆਰਾਮ ਵਾਲੀ ਆਵੇਗੀ; ਸੁਖੀ ਨੀਂਦਰ ਵਾਸਤੇ ਦੋ ਗੱਲਾਂ ਡਾਢੀਆਂ ਜ਼ਰੂਰੀ ਹਨ। ਪਹਿਲੇ – ਸਰੀਰ ਦਾ ਤੰਦਰੁਸਤ ਹੋਣਾ, ਦੂਸਰਾ ਮਨ ਵਿਚ ਕੋਈ ਫਿਕਰ ਨਾ ਹੋਣਾ। ਇਸ ਲਈ ਅਸਲ ਧਾਰਮਕ ਪੁਰਸ਼ ਜਿਸ ਬੇਫਿਕਰੀ ਨਾਲ ਨੀਂਦਰ ਦਾ ਅਨੰਦ ਲੈ ਸਕਦਾ ਹੈ, ਉਹ ਦੁਨੀਆਂ ਦੇ ਹੋਰ ਲੋਕਾਂ ਨੂੰ ਨਸੀਬ ਨਹੀਂ ਹੁੰਦਾ।

(੪) ਧਨ ਅਤੇ ਧਨ ਨਾਲ ਖਰੀਦੇ ਜਾਣ ਵਾਲੇ ਪਦਾਰਥ (Money and the things money will buy) :

ਇਹ ਖਿਆਲ ਵਿਗਿਆਨਕ ਤੌਰ ਤੇ ਠੀਕ ਨਹੀਂ ਕਿ ਧਾਰਮਿਕ ਪੁਰਸ਼ ਗਰੀਬ ਰਹਿੰਦੇ ਹਨ, ਸਚਾਈ ਇਸ ਦੇ ਐਨ ਉਲਟ ਹੈ। ਰੱਬ ਨਾਲ ਜੁੜਿਆ ਹੋਇਆ ਬੰਦਾ ਰੱਬ ਵਰਗਾ ਅਮੀਰ ਹੋ ਜਾਂਦਾ ਹੈ। ਉਹ ਆਤਮਾ ਦੇ ਅਟੱਲ ਕਾਨੂੰਨ ਅਨੁਸਾਰ ਮਾਇਆ ਵਲੋਂ ਬੇਪ੍ਰਵਾਹ ਹੋ ਕੇ, ਉਸ ਨੂੰ ਤੁਛ ਸਮਝ ਕੇ, ਉਸ ਨੂੰ ਸਗੋਂ ਆਪਣੇ ਵੱਲ ਖਿੱਚ ਲੈਂਦਾ ਹੈ। ਸਾਡੇ ਮਨ ਦਾ ਇਕ ਖਾਸਾ ਹੈ ਕਿ ਉਹ ਜਿਸ ਚੀਜ਼ ਦੀ ਬਹੁਤੀ ਤ੍ਰਿਸ਼ਨਾ ਕਰੇ ਉਹ ਇਸ ਤੋਂ ਦੂਰ ਹੋ ਜਾਂਦੀ ਹੈ, ਜਾਂ ਉਸ ਦੇ ਹਾਸਲ ਕਰਨ ਵਿਚ ਕੁਦਰਤ ਦਿਕਤਾਂ ਪੈਦਾ ਕਰ ਦੇਂਦੀ ਹੈ ਅਤੇ ਜਿਸ ਚੀਜ਼ ਦੀ ਭੁੱਖਿਆਂ ਵਾਂਗ ਤ੍ਰਿਸ਼ਨਾਂ ਨਾ ਕਰੇ, ਸਗੋਂ ਸੁਤੇ ਸਿਧ ਚਾਹੇ, ਉਹ ਚੀਜ਼ ਕਦਮਾਂ ਵਿਚ ਦੌੜੀ ਆਉਂਦੀ ਹੈ। ਕਿਸੇ ਨੇ ਠੀਕ ਹੀ ਕਿਹਾ ਹੈ –

*'ਬਿਨ ਮਾਂਗੇ ਮੋਤੀ ਮਿਲੇਂ ਮਾਂਗੇ ਮਿਲੇ ਨਾ ਭੀਖ।'*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਇਸ ਖਿਆਲ ਦੇ ਕਈ ਸ਼ਬਦ ਹਨ :

***ਗਹੁ ਕਰਿ ਪਕਰੀ ਨ ਆਈ ਹਾਥਿ॥***
***ਪ੍ਰੀਤਿ ਕਰੀ ਚਾਲੀ ਨਹੀ ਸਾਥਿ॥***
***ਕਹੁ ਨਾਨਕ ਜਉ ਤਿਆਗਿ ਦਈ॥***
***ਤਬ ਓਹ ਚਰਣੀ ਆਇ ਪਈ॥*** ***ਪੰਨਾ - 891***

ਗੁਰਮੁਖ ਜਾਂ ਹਰੀ ਭਗਤ ਮਾਇਆ ਵਲ ਉਸ ਨਿਗਾਹ ਨਾਲ ਕਦੀ ਨਹੀਂ ਦੇਖਦੇ, ਜਿਸ ਭੁੱਖੀ ਨਿਗਾਹ ਨਾਲ ਦੁਨੀਆਂ ਦਾ ਦੀਵਾਨਾ ਤਕਦਾ ਹੈ। ਏਸੇ ਕਰਕੇ ਜਿਥੇ ਮਾਇਆ, ਲੋਭ ਤੇ ਦੁਨੀਆਂ ਦੇ ਦੀਵਾਨੇ ਨੂੰ ਠੇਡੇ ਮਾਰਦੀ ਤੇ ਸਦਾ ਆਪਣੇ ਪਿਛੇ ਦੁੜਾਂਦੀ ਹੈ, ਉਥੇ ਭਗਤ ਜਾਂ ਗੁਰਮੁਖ ਦੀ ਸੇਵਾ ਕਰਨੀ ਆਪਣੀ ਹਸਤੀ ਦਾ ਦਰੁੱਸਤ ਅਤੇ ਜਾਇਜ਼ ਇਸਤੇਮਾਲ ਸਮਝਦੀ ਹੈ ਅਤੇ ਗੁਰਮੁਖ ਪਾਸ ਜ਼ਰੂਰਤ ਅਨੁਸਾਰ ਕਾਫੀ ਮਿਕਦਾਰ ਵਿਚ ਰਹਿੰਦੀ ਹੈ।

***ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ॥***
***ਚਰਣੀ ਲਾਗੈ ਤਾ ਮਹਲੁ ਪਾਵੈ॥*** ***ਪੰਨਾ - 231***

ਜਿਥੇ ਧਨ ਆ ਜਾਵੇ ਉਥੇ ਧਨ ਨਾਲ ਖਰੀਦੇ ਜਾਣ ਵਾਲੇ ਸਭ ਪਦਾਰਥ ਵੀ ਸੁਤੇ ਸਿਧ ਆ ਜਾਂਦੇ ਹਨ। ਜਦ ਗੁਰਮੁਖ ਪਾਸ ਧਨ ਹੋਵੇ ਤਾਂ ਉਹ ਆਪਣੀ ਜ਼ਰੂਰਤ ਅਨੁਸਾਰ ਆਪਣੇ ਸੁਖਾਂ ਨੂੰ ਵਧਾਣ ਵਾਲੇ ਪਦਾਰਥ ਖਰੀਦ ਕੇ ਆਪਣੀ ਸੰਸਾਰਕ ਯਾਤਰਾ ਨੂੰ ਪੂਰੇ ਆਰਾਮ ਤੇ ਸੁਖਾਂ ਵਾਲੀ ਬਣਾਂਦਾ ਹੈ।

ਵਪਾਰਕ ਮੰਡਲਾਂ ਵਿਚ ਦੇਖਿਆ ਗਿਆ ਹੈ ਕਿ ਉਹ ਆਦਮੀ ਪੱਕੇ ਤੌਰ ਤੇ ਕਾਮਯਾਬ ਹੁੰਦੇ ਹਨ ਜਿਨ੍ਹਾਂ ਦੇ ਕਾਰੋਬਾਰ ਸੱਚ ਦੇ ਅਸੂਲਾਂ ਤੇ ਕਾਇਮ ਹੋਣ। ਈਮਾਨਦਾਰ ਤੇ ਸੱਚੇ ਵਪਾਰੀ ਦਾ ਵਪਾਰਕ ਮੰਡਲਾਂ ਵਿਚ ਬੜਾ ਇਤਬਾਰ ਬੱਝ ਜਾਂਦਾ ਹੈ, ਉਸ ਨੂੰ ਆਪਣੀ ਮਾਰਕੀਟ ਵਿਚੋਂ ਇਤਨਾ ਉਧਾਰ ਮਾਲ ਮਿਲਦਾ ਹੈ ਜਿਸ ਨਾਲ ਉਹ ਆਪਣੇ ਵਪਾਰ ਨੂੰ ਵਧਾ ਕੇ ਸਹਿਲੇ ਹੀ ਧਨ ਪੈਦਾ ਕਰ ਸਕੇ। ਅਗਰ ਵਪਾਰੀ ਹੋਣ ਦੇ ਨਾਲ ਨਾਲ ਆਦਮੀ ਧਰਮਾਤਮਾ ਜਾਂ ਸੱਚੇ ਅਸੂਲਾਂ ਵਾਲਾ ਵੀ ਹੋਵੇ ਤਾਂ ਉਸ ਵਾਸਤੇ ਵਪਾਰ ਵਿਚ ਕਾਮਯਾਬ ਹੋਣਾ ਮੁਸ਼ਕਲ ਬਾਤ ਨਹੀਂ।

(੫) ਸਦੀਵੀ ਜੀਵਨ (Life in the hereafter) :

ਇਨਸਾਨ ਸਦੀਵੀ ਜੀਵਨ ਦੀ ਖਾਹਿਸ਼ ਨੂੰ ਸਿਵਾਏ ਧਰਮ (ਆਤਮ ਵਿਦਿਆ) ਦੇ ਹੋਰ ਕੋਈ ਪੂਰਿਆਂ ਕਰ ਹੀ ਨਹੀਂ ਸਕਦਾ। ਆਤਮ ਵਿਦਿਆ ਜੀਵ ਨੂੰ ਦਸਦੀ ਹੈ ਕਿ ਤੂੰ ਈਸ਼ਵਰ ਰੂਪੀ ਅਥਾਹ ਸਾਗਰ ਦੀ ਇਕ ਲਹਿਰ ਹੈਂ, ਇਸ ਲਈ ਤੇਰੀ ਅਸਲੀਅਤ ਤੇ ਸਾਗਰ ਦੀ ਅਸਲੀਅਤ ਦੋ ਵੱਖੋ-ਵੱਖਰੀਆਂ ਚੀਜ਼ਾਂ ਨਹੀਂ, ਤੂੰ ਸਾਗਰ ਨਾਲ ਅੰਦਰੂਨੀ ਤੌਰ ਤੇ ਅਭਿੰਨ ਹੈਂ, ਤੇਰੇ ਤੇ ਸਾਗਰ ਵਿਚ ਇਕ ਐਸਾ ਰਿਸ਼ਤਾ ਹੈ ਜੋ ਕਦੀ, ਕਿਸੇ ਵੇਲੇ, ਕਿਸੇ ਹਾਲਤ ਵਿਚ ਟੁੱਟ ਨਹੀਂ ਸਕਦਾ। ਅਗਰ ਸਦੀਵੀ ਜੀਵਨ ਰੌ ਹੈ ਤਾਂ ਤੂੰ ਉਸ ਜੀਵਨ ਰੌ ਦਾ ਕਦੀ ਅਲਹਿਦਾ ਨਾ ਹੋਣ ਵਾਲਾ ਭਾਗ ਹੈਂ, ਸਾਗਰ ਅਮਰ ਹੈ, ਇਸ ਲਈ ਤੂੰ ਭੀ ਅਮਰ ਹੈਂ। ਧਰਮ ਹੀ ਇਨਸਾਨ ਨੂੰ ਉਸ ਦੀ ਅਸਲੀਅਤ ਤੋਂ ਵਾਕਿਫ ਕਰਾ ਕੇ ਐਸੀ ਨਿਰਭੈ ਅਵਸਥਾ ਵਿਚ ਪਹੁੰਚਾ ਦੇਂਦਾ ਹੈ ਜਿਥੇ ਉਹ ਭਰੋਸੇ ਨਾਲ ਆਖ ਸਕਦਾ ਹੈ :

***ਮਰਣਹਾਰੁ ਇਹੁ ਜੀਅਰਾ ਨਾਹੀ॥*** ***ਪੰਨਾ - 188***

***ਦੇਹੀ ਅੰਦਰਿ ਨਾਮੁ ਨਿਵਾਸੀ॥***
***ਆਪੇ ਕਰਤਾ ਹੈ ਅਬਿਨਾਸੀ॥***
***ਨਾ ਜੀਉ ਮਰੈ ਨ ਮਾਰਿਆ ਜਾਈ***
***ਕਰਿ ਦੇਖੈ ਸਬਦਿ ਰਜਾਈ ਹੇ॥*** ***ਪੰਨਾ - 1026***

(੬) ਲਿੰਗ ਕਾਮਨਾ ਦੀ ਪੂਰਤੀ (Sexual gratification) :

ਧਾਰਮਕ ਸਿਖਸ਼ਾ ਇਨਸਾਨ ਨੂੰ ਨਿੱਜ-ਕਾਬੂ ਸਿਖਾਂਦੀ ਹੈ। ਨਿੱਜ ਕਾਬੂ ਇਨਸਾਨ ਨੂੰ ਤੰਦਰੁਸਤ ਅਤੇ ਸਭ ਰਸਾਂ ਨੂੰ ਵਧੇਰੇ ਚੰਗੀ ਤਰ੍ਹਾਂ ਭੋਗਣ ਦੇ ਯੋਗ ਬਣਾਂਦਾ ਹੈ। ਔਰਤ ਅਤੇ ਮਰਦ ਦੀ ਸੰਗਤ ਦਾ ਲੁਤਫ ਨਿੱਜ-ਕਾਬੂ ਦੇ ਅਸੂਲਾਂ ਹੇਠ ਚਲ ਕੇ ਕਿਤੇ ਵਧ ਜਾਂਦਾ ਹੈ। ਇਹ ਖਿਆਲ ਗਲਤ ਹੈ ਕਿ ਕਾਮੀ ਪੁਰਸ਼ ਜਾਂ ਆਪਣੇ ਨਫਸ ਦਾ ਗੁਲਾਮ ਨਿਜ-ਕਾਬੂ ਅਸੂਲਾਂ ਤੇ ਚੱਲਣ ਵਾਲੇ ਪੁਰਸ਼ ਨਾਲੋਂ ਰਸਾਂ ਦੇ ਭੋਗਣ ਵਿਚ ਜ਼ਿਆਦਾ ਅਨੰਦ ਹਾਸਲ ਕਰਦਾ ਹੈ। ਜਿਵੇਂ ਘੱਟ ਖਾਣ ਵਾਲਾ ਆਦਮੀ ਖਾਣੇ ਦਾ ਜ਼ਿਆਦਾ ਲੁਤਫ ਉਠਾਂਦਾ ਹੈ, ਉਸੇ ਤਰ੍ਹਾਂ ਨਿੱਜ-ਕਾਬੂ ਰੱਖਣ ਵਾਲਾ ਪੁਰਸ਼ ਲਿੰਗ ਚੇਸ਼ਟਾ ਦਾ ਜ਼ਿਆਦਾ ਸਵਾਦ ਮਾਣਦਾ ਹੈ।

ਗੁਰਸਿੱਖਾਂ ਦਾ ਧਰਮ, ਇਕ ਪਾਸੇ ਜਗਤ ਉਤਪਤੀ ਤੇ ਸੰਸਾਰਕ ਖੇਡ ਦੇ ਕਾਇਮ ਰੱਖਣ ਦੇ ਖਿਆਲ ਨੂੰ ਮੁਖ ਰੱਖ ਕੇ, ਗ੍ਰਿਹਸਤ ਕਰਨ ਦੀ ਸਿਫਾਰਸ਼ ਕਰਦਾ ਹੈ ਅਤੇ ਦੂਜੇ ਪਾਸੇ ਨਿੱਜ-ਕਾਬੂ ਦਾ ਸੁਨਹਿਰੀ ਉਪਦੇਸ਼ ਦੇ ਕੇ ਗ੍ਰਿਹਸਤ ਆਸ਼ਰਮ ਨੂੰ ਜ਼ਿਆਦਾ ਤੋਂ ਜ਼ਿਆਦਾ ਲਾਭਵੰਦ ਤੇ ਸੁਖਦਾਈ ਬਨਾਉਣ ਦੀ ਸਿਖਿਆ ਦੇਂਦਾ ਹੈ। ਗੁਰਸਿੱਖ ਨਾ ਤੇ ਵਿਸ਼ਈ ਹੁੰਦਾ ਹੈ ਤੇ ਨਾ ਸੰਨਿਆਸੀ। ਉਹ ਜਗਤ ਰਚਨਾ ਸਬੰਧੀ, ਕੁਦਰਤ ਸਬੰਧੀ, ਕੁਦਰਤ ਦੇ ਮਨਸ਼ੇ ਨੂੰ ਸਮਝਦਾ ਹੈ ਅਤੇ ਉਸ ਅਨੁਸਾਰ ਆਪਣਾ ਜੀਵਨ ਕੁਦਰਤੀ ਢੰਗ ਦਾ ਬਣਾਂਦਾ ਹੈ।

(੭) ਔਲਾਦ ਦੀ ਖੁਸ਼ਹਾਲੀ (The well being of our children) :

ਆਪਣੇ ਆਪ ਦੇ ਸੁਖ ਮਗਰੋਂ ਹਰ ਇਨਸਾਨ ਦੀ ਖਾਹਿਸ਼ ਇਹ ਹੁੰਦੀ ਹੈ ਕਿ ਉਸ ਦੀ ਔਲਾਦ ਸੁਖੀ ਰਹੇ, ਇਨਸਾਨ ਦਾ ਆਪਣੀ ਔਲਾਦ ਨਾਲ ਬੜਾ ਗਹਿਰਾ ਤੇ ਪੱਕਾ ਆਤਮਕ ਤੇ ਖੂਨ ਦਾ ਰਿਸ਼ਤਾ ਹੁੰਦਾ ਹੈ। ਜਿਵੇਂ ਬੀਜ ਆਪਣੇ ਆਪ ਨੂੰ ਦਰਖਤ ਵਿਚ ਦੇਖਦਾ ਹੈ, ਇਨਸਾਨ ਆਪਣੇ ਆਪ ਨੂੰ ਆਪਣੀ ਸੰਤਾਨ ਵਿਚ ਮੌਲਿਆ ਪ੍ਰਤੀਤ ਕਰਦਾ ਹੈ। ਇਸ ਲਈ ਹਰ ਇਨਸਾਨ ਦੀ ਕੁਦਰਤੀ ਖਾਹਿਸ਼ ਹੁੰਦੀ ਹੈ ਕਿ ਔਲਾਦ ਸਦਾ ਖੁਸ਼ ਤੇ ਸੁਖੀ ਵਸੇ।

ਇਨਸਾਨ ਦੀ ਇਸ ਖਾਹਿਸ਼ ਦੇ ਪੂਰਿਆਂ ਕਰਨ ਵਿਚ ਧਰਮ ਜਾਂ ਆਤਮ-ਵਿਦਿਆ ਉਸ ਦੀ ਖੂਬ ਸਹਾਇਤਾ ਕਰਦੀ ਹੈ। ਆਤਮ-ਵਿਦਿਆ ਅਨੁਸਾਰ ਹਰ ਇਨਸਾਨ ਆਪਣੇ ਅੰਦਰੋਂ ਅਕਾਲ ਪੁਰਖ ਨਾਲ ਉਸੇ ਤਰ੍ਹਾਂ ਜੁੜਿਆ ਹੋਇਆ ਹੈ ਜਿਵੇਂ ਬੁਲਬੁਲਾ ਸਾਗਰ ਨਾਲ ਜੁੜਿਆ ਹੁੰਦਾ ਹੈ। ਆਤਮਕ ਇਨਸਾਨ ਨੂੰ ਇਹ ਨਿਸਚਾ ਹੁੰਦਾ ਹੈ ਕਿ ਉਸ ਦੀ ਔਲਾਦ ਵੀ ਅਕਾਲ ਪੁਰਖ ਨਾਲ ਉਸੇ ਤਰ੍ਹਾਂ ਅੰਦਰੋਂ ਇਕਮਿਕ ਹੈ ਜਿਵੇਂ ਉਹ ਖੁਦ ਹੈ, ਅਤੇ ਏਸ ਕਰਕੇ ਉਸ ਦੀ ਔਲਾਦ ਵਾਸਤੇ ਅਕਾਲ ਪੁਰਖ ਦੇ ਭਰਪੂਰ ਖਜ਼ਾਨਿਆਂ ਵਿਚੋਂ ਉਸੇ ਤਰ੍ਹਾਂ ਸਭ ਦਾਤਾਂ ਲੈਣ ਦਾ ਮੌਕਾ ਜਾਂ ਹੱਕ ਹੈ ਜਿਵੇਂ ਉਸ ਦੇ ਆਪਣੇ ਵਾਸਤੇ। ਇਸ ਲਈ ਆਤਮਕ ਪੁਰਸ਼ ਆਪਣੀ ਔਲਾਦ ਅੰਦਰ ਹਮੇਸ਼ਾ ਐਸੇ ਆਤਮਕ ਖਿਆਲ ਭਰਦਾ ਰਹਿੰਦਾ ਹੈ ਜਿਨ੍ਹਾਂ ਕਰਕੇ ਉਸ ਦੀ ਔਲਾਦ ਦਾ ਅੰਦਰ, ਬਾਹਰ, ਆਪਣੇ ਨਾਲ ਅਤੇ ਆਪਣੇ ਤੋਂ, ਸੌਂਦਿਆਂ, ਬੈਠਦਿਆਂ, ਚਲਦਿਆਂ, ਫਿਰਦਿਆਂ ਇਕ ਛਿੰਨ ਨਾ ਵਿਛੜਨ ਵਾਲੀ ਈਸ਼ਵਰ ਦੀ ਹਸਤੀ ਉਤੇ ਦ੍ਰਿੜ੍ਹ ਵਿਸ਼ਵਾਸ਼ ਹੋ ਜਾਂਦਾ ਹੈ ਅਤੇ ਉਹ ਆਪਣੀ ਸਾਰੀ ਜੀਵਨ ਖੋਜ ਨੂੰ ਈਸ਼ਵਰੀ ਸਹਾਇਤਾ ਦੇ ਆਸਰੇ ਸਫਲਤਾ ਨਾਲ ਖੇਡਣ ਲਈ ਤਿਆਰ ਹੋ ਜਾਂਦਾ ਹੈ। ਜਿਸ ਆਦਮੀ ਨੂੰ ਅਕਾਲ ਪੁਰਖ ਤੇ ਦ੍ਰਿੜ੍ਹ ਵਿਸ਼ਵਾਸ਼ ਹੋਵੇ, ਉਸ ਨੂੰ ਆਪਣੇ ਆਪ ਉਤੇ ਦ੍ਰਿੜ੍ਹ ਵਿਸ਼ਵਾਸ਼ ਹੋ ਜਾਂਦਾ ਹੈ। ਜਿਵੇਂ ਪਹਿਲਵਾਨ ਨੂੰ ਸਰੀਰਕ ਸ਼ਕਤੀ ਵਿਚ ਵਿਸ਼ਵਾਸ਼ ਹੈ ਅਤੇ ਸਰੀਰਕ ਸ਼ਕਤੀ ਨੂੰ ਆਪਣੀ ਰਗ ਰਗ ਵਿਚ ਦੌੜਦਿਆਂ ਦੇਖ ਕੇ ਉਸ ਨੂੰ ਆਪਣੇ ਸਰੀਰ ਜਾਂ ਆਪਣੇ ਆਪ ਉਤੇ ਭਰੋਸਾ ਹੋ ਜਾਂਦਾ ਹੈ, ਉਸੇ ਤਰ੍ਹਾਂ ਆਤਮ ਵਿਦਿਆ ਦੇ ਵਿਦਿਆਰਥੀ ਜਦ ਅਕਾਲ ਸ਼ਕਤੀ ਨੂੰ ਆਪਣੇ ਤਨ ਵਿਚ ਲਹਿਰਾਂ ਮਾਰਦੀ ਦੇਖਦੇ ਹਨ ਤਾਂ ਉਨ੍ਹਾਂ ਨੂੰ ਆਪਣੇ ਆਪ ਉਤੇ ਦ੍ਰਿੜ੍ਹ ਵਿਸ਼ਵਾਸ਼ ਹੋ ਜਾਂਦਾ ਹੈ। ਐਸੇ ਖਿਆਲਾਂ ਦੇ ਅਸਰ ਹੇਠ ਪਰਵ੍ਰਿਸ਼ ਪਾਣ ਵਾਲੀ ਔਲਾਦ ਸੁਤੇ ਸਿਧ ਹੀ ਮਜ਼ਬੂਤ ਇਰਾਦੇ ਵਾਲੀ ਅਤੇ ਹਿੰਮਤੀ ਹੁੰਦੀ ਹੈ, ਜਿਸ ਲਈ ਆਪਣੇ ਆਪ ਨੂੰ ਦੁਨੀਆਂ ਵਿਚ ਕਾਮਯਾਬ ਤੇ ਸੁਖੀ ਬਨਾਣਾ ਕੋਈ ਔਖੀ ਗੱਲ ਨਹੀਂ ਰਹਿੰਦੀ।

ਆਤਮਕ ਪੁਰਸ਼ ਦੀ ਆਪਣੀ ਔਲਾਦ ਸਬੰਧੀ ਸ਼ੁਭ ਇਛਿਆ ਅਤੇ ਹਰ ਵੇਲੇ ਦੀ ਪ੍ਰਾਰਥਨਾ ਉਸ ਦੀ ਔਲਾਦ ਨੂੰ ਸੁਖੀ ਤੇ ਕਾਮਯਾਬ ਬਨਾਉਣ ਵਿਚ ਬੜੀ ਸਹਾਈ ਹੁੰਦੀ ਹੈ।

(੮) ਸਵੈਮਾਨਤਾ ਜਾਂ ਸਵੈ-ਮਹੱਤਤਾ ਦਾ ਜਜ਼ਬਾ (A feeling of Importance) :

ਆਤਮ-ਸਾਇੰਸ ਦਾ ਵਿਦਿਆਰਥੀ ਆਪਣੇ ਆਪ ਨੂੰ ਹਕੀਰ, ਆਜਿਜ਼, ਸਿਫਰ (Zero) ਨਹੀਂ ਸਮਝਦਾ ਬਲਕਿ ਕਰਤਾਰ ਦੀ ਰਚਨਾ ਦਾ ਬੜਾ ਜ਼ਰੂਰੀ ਅੰਗ ਖਿਆਲ ਕਰਦਾ ਹੈ। ਉਹ ਅਭਿਮਾਨੀ ਨਹੀਂ ਹੁੰਦਾ, ਕਿਉਂਕਿ ਉਹ ਆਪਣੀ ਬਨਾਵਟ ਵਿਚ ਆਪਣੀ ਵਡਿਆਈ ਨਹੀਂ ਦੇਖਦਾ, ਸਗੋਂ ਆਪਣੇ ਮਾਲਕ ਦੀ ਕਾਰੀਗਰੀ ਦੇਖਦਾ ਹੈ। ਉਹ ਆਪਣੇ ਆਪ ਨੂੰ ਅਦਨਾ ਤੇ ਹਕੀਰ ਨਹੀਂ ਸਮਝਦਾ ਕਿਉਂਕਿ ਉਹ ਸਾਰੀ ਜਗਤ ਰਚਨਾ ਵਿਚੋਂ ਆਪਣੇ ਅੰਦਰ ਕਰਤਾਰ ਦੀ ਕਾਰਗਿਰੀ ਨੂੰ ਕਮਾਲ ਦੇ ਦਰਜੇ ਤੇ ਪਹੁੰਚਿਆ ਦੇਖਦਾ ਹੈ।

ਸਾਰੇ ਹੋ ਚੁੱਕੇ ਧਾਰਮਕ ਪੁਰਸ਼ਾਂ ਵਿਚ ਅਸੀਂ ਇਹ ਗੱਲ ਦੇਖਦੇ ਹਾਂ ਕਿ ਉਹ ਨਿਰ-ਹਉਮੈ ਤੇ ਨਿਰਮਾਣ ਹੁੰਦੇ ਹੋਏ ਵੀ ਬੜੇ ਅਣਖੀ, ਬਚਨ ਦੇ ਪੂਰੇ, ਮਜ਼ਬੂਤ ਇਰਾਦੇ ਦੇ, ਨਿਡਰ ਤੇ ਨਿਰਵੈਰ ਪੁਰਸ਼ ਹੁੰਦੇ ਹਨ। ਧਰਮ (ਆਤਮ-ਵਿਦਿਆ) ਇਨਸਾਨ ਨੂੰ ਵਾਹਿਗੁਰੂ ਦੇ ਰੰਗ ਵਿਚ ਢਾਲਦੀ ਢਾਲਦੀ ਇਕ ਦਿਨ ਵਾਹਿਗੁਰੂ ਵਰਗਾ ਬਣਾ ਦੇਂਦੀ ਹੈ।

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥***
*ਪੰਨਾ - 1375* ***(ਕਬੀਰ)***

ਵਾਹਿਗੁਰੂ ਦੇ ਬੰਦੇ ਖੁਦੀ ਜਾਂ ਤਕਬਰ ਤੋਂ ਆਜ਼ਾਦ ਰਹਿੰਦੇ ਹੋਏ ਆਪਣੀ ਸ਼ਕਤੀ, ਆਪਣੀ ਮਹੱਤਤਾ ਨੂੰ ਭਲੀ ਪ੍ਰਕਾਰ ਸਮਝਦੇ ਹਨ। ਇਨ੍ਹਾਂ ਵਿਚ (Inferiority complex) ਘਟੀਆ-ਪਨ ਨਹੀਂ ਹੁੰਦਾ, ਇਨ੍ਹਾਂ ਦੇ ਸਾਮ੍ਹਣੇ ਰਾਉ ਰੰਕ ਬਰਾਬਰ ਹੁੰਦਾ ਹੈ, ਨਾ ਰਾਉ ਤੋਂ ਡਰਦੇ ਹਨ, ਨਾ ਰੰਕ ਨੂੰ ਡਰਾਂਦੇ ਹਨ, ਆਪਣੀਆਂ ਈਸ਼ਵਰੀ ਤਾਕਤਾਂ ਵਿਚ ਪੂਰਨ ਵਿਸ਼ਵਾਸ਼ ਰਖਦਿਆਂ ਹੋਇਆਂ ਹਉਮੈ ਤੋਂ ਉਪਰ ਪੂਰਨ ਨਿਰਭੈ ਪਦਵੀ ਨੂੰ ਮਾਣਦੇ ਹਨ।

***'ਚਲਦਾ'***



# ਚਉਥੈ ਪਹਰਿ ਸਬਾਹ ਕੈ

## ਸੁਰਤਿਆ ਉਪਜੈ ਚਾਉ

(ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੀ ਸਮਾਪਤੀ ਉਪਰੰਤ ਕੀਤੇ ਬਚਨ)

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂ. ਮਿਸ਼ਨ।*

### ਹੁਕਮਨਾਮਾ

*ਸੋਰਠਿ ਮਹਲਾ ੫॥*
*ਹਰਿ ਮਨਿ ਤਨਿ ਵਸਿਆ ਸੋਈ॥*
*ਜੈ ਜੈ ਕਾਰੁ ਕਰੇ ਸਭੁ ਕੋਈ॥*
*ਗੁਰ ਪੂਰੇ ਕੀ ਵਡਿਆਈ॥*
*ਤਾ ਕੀ ਕੀਮਤਿ ਕਹੀ ਨ ਜਾਈ॥੧॥*
*ਹਉ ਕੁਰਬਾਨੁ ਜਾਈ ਤੇਰੇ ਨਾਵੈ॥*
*ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ*
*ਸੋ ਜਸੁ ਤੇਰਾ ਗਾਵੈ॥੧॥ਰਹਾਉ॥*
*ਤੂੰ ਭਾਰੋ ਸੁਆਮੀ ਮੇਰਾ॥*
*ਸੰਤਾਂ ਭਰਵਾਸਾ ਤੇਰਾ॥*
*ਨਾਨਕ ਪ੍ਰਭ ਸਰਣਾਈ॥*
*ਮੁਖਿ ਨਿੰਦਕ ਕੈ ਛਾਈ॥੨॥੨੨॥੮੬॥*

ਸਾਧ ਸੰਗਤ ਜੀ!

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

ਗੁਰੂ ਮਹਾਰਾਜ ਜੀ ਦੀ ਅਪਾਰ ਕਿਰਪਾ ਦੇ ਸਦਕੇ ਸਾਰੇ ਸਤਿਸੰਗ ਵਿਚ ਜੁੜ ਬੈਠੇ ਹੋ, ਹਰੀ ਦਾ ਜਸ ਕੀਤਾ ਹੈ ਤੇ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਜਿਸ ਨੂੰ ਬਖਸ਼ ਲਏ ਉਹ ਹਰੀ ਦੇ ਜਸ ਵਿਚ ਹਿੱਸਾ ਲੈ ਸਕਦਾ ਹੈ, ਚਾਹੇ ਕੋਈ ਕਰਦਾ ਹੈ, ਚਾਹੇ ਕੋਈ ਸੁਣਦਾ ਹੈ। ਸਰੋਤਾ ਹੋਣਾ ਵੀ ਬਹੁਤ ਉੱਚੀ ਅਵਸਥਾ ਹੋਇਆ ਕਰਦੀ ਹੈ, ਕੀਰਤਨ ਕਰਨਾ ਇਹ ਵੀ ਬਹੁਤ ਵੱਡੀ ਬਾਤ ਹੋਇਆ ਕਰਦੀ ਹੈ।

ਮਹਾਰਾਜ ਜੀ ਕਹਿੰਦੇ ਜਿਹਨੂੰ ਬਖਸ਼ ਲਵੇ, ਉਹ ਮਨੋ, ਤਨੋ ਚਿਤ ਦੀ ਇਕਾਗਰਤਾ ਦੇ ਨਾਲ ਹੇ ਪ੍ਰਭੂ! ਤੇਰਾ ਜਸ ਗਾਉਂਦਾ ਹੈ। ਕਈ ਤਰੀਕਿਆਂ ਦੇ ਨਾਲ ਜਸ ਗਾਇਆ ਜਾਂਦਾ ਹੈ। ਕਈ ਪੈਸੇ ਵਾਸਤੇ ਗਾਉਂਦੇ ਨੇ, ਦੂਸਰਿਆਂ ਨੂੰ ਖੁਸ਼ ਕਰਨ ਵਾਸਤੇ ਗਾਉਂਦੇ ਨੇ, ਆਪਣਾ ਧਿਆਨ ਨਹੀਂ ਹੋਇਆ ਕਰਦਾ ਦੂਸਰਿਆ ਦਾ ਹੋਇਆ ਕਰਦਾ ਹੈ ਕਿ ਜੇ ਮੈਂ ਇਹੋ ਜਿਹਾ ਸ਼ਬਦ ਪੜ੍ਹਾਂ ਤਾਂ ਇਹ ਬਹੁਤ ਚੰਗਾ ਲੱਗੇਗਾ ਦੂਸਰੇ ਨੂੰ ਵਾਹਵਾ ਕਰਨਗੇ, ਪ੍ਰਸੰਸਾ ਕਰਨਗੇ। ਉਹ ਬਹੁਤੀ ਉੱਚੀ ਬਾਤ ਨਹੀਂ ਹੋਇਆ ਕਰਦੀ। ਉਹ ਰਸਤੇ ਤਾਂ ਪੈ ਗਿਆ ਪਰ ਆ ਕੇ ਭਟਕ ਗਿਆ। ਇਕ ਉਹ ਹੁੰਦੇ ਨੇ ਜਿਹੜੇ ਤਨੋ ਮਨੋ ਹੋ ਕੇ ਜੋ ਸ਼ਬਦ ਦਾ ਭਾਵ ਹੈ ਉਸ ਦੇ ਵਿਚ ਲੀਨ ਹੋ ਕੇ ਗਾਉਂਦੇ ਨੇ, ਸ਼ਬਦ ਦਾ ਰੂਪ ਹੋ ਜਾਂਦੇ ਨੇ। ਉਨ੍ਹਾਂ ਦਾ ਗਾਉਣਾ ਪਰਵਾਨ ਹੋਇਆ ਕਰਦਾ ਹੈ ਕਿਉਂਕਿ ਉਨ੍ਹਾਂ ਦਾ ਸਿਧਾ ਸੰਬੰਧ ਵਾਹਿਗੁਰੂ ਨਾਲ ਜੁੜਿਆ ਹੁੰਦਾ ਹੈ। ਜਿਨ੍ਹਾਂ ਦਾ ਸਰੋਤਿਆਂ ਦੇ ਨਾਲ ਹੁੰਦਾ ਹੈ, ਬਹੁਤ ਸਾਰੇ ਇਸ ਤੋਂ ਵੀ ਹੇਠਾ ਆ ਜਾਂਦੇ ਨੇ ਕਿ ਮੇਰਾ ਆਹ ਸ਼ਬਦ ਬਹੁਤ ਪ੍ਰਸਿੱਧ ਹੋਇਆ ਹੈ। ਹੇਠਾਂ ਤੋਂ ਫੁਰਮਾਇਸ਼ਾਂ ਆਉਂਦੀਆਂ ਨੇ, ਪਰਚੀਆਂ ਦਿੰਦੇ ਹਨ ਕਿ ਫਲਾਣਾ ਸ਼ਬਦ ਸੁਣਾਓ ਉਹ ਪ੍ਰਸਿੱਧੀ ਵਾਲਾ ਹੁੰਦਾ ਹੈ, ਕਲਾ ਦੀ ਬਾਤ ਹੈ। ਪੈਸਾ ਬਹੁਤ

ਸੰਤ ਵਰਿਆਮ ਸਿੰਘ ਜੀ ਸੰਗਤਾਂ ਵਿਚ ਪ੍ਰਵਚਨ ਕਰਦੇ ਹੋਏ

ਆ ਜਾਂਦਾ ਹੈ, ਲੋਕ ਧੜਾਧੜ ਆ ਕੇ ਪੈਸੇ ਭੇਟ ਕਰੀ ਜਾਂਦੇ ਨੇ। ਸੋ ਇਹ ਬਹੁਤ ਛੋਟੀ ਬਾਤ ਹੋਇਆ ਕਰਦੀ ਹੈ। ਕੌਡੀਆਂ ਦੇ ਭਾਅ ਹੀਰਿਆਂ ਨੂੰ ਵੇਚਣ ਵਾਲੀ ਬਾਤ ਹੋਇਆ ਕਰਦੀ ਹੈ, ਕੋਈ ਕਲਾਕਾਰ ਹੈ ਚਾਹੇ ਉਸ ਨੇ ਬਾਣੀ ਪੜ੍ਹ ਲਈ, ਚਾਹੇ ਉਸ ਨੇ ਕੋਈ ਗਾਣਾ ਗਾ ਲਿਆ। ਸੋ ਜਸ ਗਾਉਣ ਦੇ ਵਿਚ ਫਰਕ ਹੋਇਆ ਕਰਦਾ ਹੈ। ਜਿਸ ਦੇ ਮਨ ਤੇ ਤਨ ਵਿਚ ਵਸ ਜਾਵੇ –

*ਹਰਿ ਮਨਿ ਤਨਿ ਵਸਿਆ ਸੋਈ॥* *ਪੰਨਾ - 629*

ਮਨ ਦੇ ਵਿਚ ਵੱਸਣ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਸ ਤੋਂ ਬਗੈਰ ਹੋਰ ਕੋਈ ਫੁਰਨਾ ਨਹੀਂ ਆਉਂਦਾ। ਜੇ ਸਾਡੀ ਕਿਸੇ ਨਾਲ ਦੁਸ਼ਮਣੀ ਹੋਵੇ ਤੇ ਸਾਡੇ ਮਨ ਵਿਚ ਉਹ ਵਸ ਜਾਵੇ ਤਾਂ ਹਰ ਵਕਤ ਅਸੀਂ ਬੁਰਾ ਚਿਤਵਾਂਗੇ ਉਸ ਦਾ, ਦੋਸ਼ ਕਢਾਂਗੇ, ਦੁਖੀ ਹੋ ਜਾਵਾਂਗੇ, ਢਹਿੰਦੀ ਕਲਾ ਆ ਜਾਏਗੀ ਕਿਉਂਕਿ ਅਸੀਂ ਵੈਰੀ ਨੂੰ ਅੰਦਰ ਵਸਾ ਲਿਆ। ਜ਼ਿੰਦਗੀ ਦਾ ਰਸ ਨਾ ਆਇਆ ਸਾਨੂੰ, ਜ਼ਿੰਦਗੀ ਜਿਹੜੀ ਹੈ ਉਹ ਥੋਥੀ ਪੈ ਗਈ, ਬੇਰਸੀ ਹੋ ਗਈ ਕਿਉਂਕਿ ਇਕ ਵੈਰੀ ਨੂੰ ਅੰਦਰ ਵਸਾ ਲਿਆ। ਕੋਈ ਕਾਮੁਕ ਪੁਰਸ਼ ਹੋਵੇ, ਕਾਮੀ ਹੋਵੇ ਉਸ ਦਾ ਧਿਆਨ ਆ ਜਾਵੇ, ਉਸ ਦੀ ਮਨ ਤੇ ਕਿੰਨੀ ਮੈਲ ਪੈ ਜਾਏਗੀ, ਕਿਹੋ ਜਿਹੇ ਭੈੜੇ ਖਿਆਲ ਚੱਲ ਪੈਣਗੇ, ਕਿਹੋ ਜਿਹੀਆਂ ਗਲਤ ਗੱਲਾਂ ਸੋਚੇਗਾ ਕਿਉਂਕਿ ਉਸ ਵੇਲੇ ਮਨ ਦੇ ਵਿਚ ਉਹ ਵਸਿਆ ਹੋਇਆ ਹੈ। ਜੋ ਮਨ ਦੇ ਵਿਚ ਵਸ ਜਾਂਦਾ ਹੈ, ਉਹ ਤਨ ਦੇ ਵਿਚ ਪ੍ਰਵੇਸ਼ ਕਰ ਜਾਇਆ ਕਰਦਾ ਹੈ, ਉਸ ਦਾ ਅਸਰ ਤਨ ਦੇ ਉਤੇ ਵੀ ਹੋਇਆ ਕਰਦਾ ਹੈ।

ਸੋ ਇਸੇ ਤਰ੍ਹਾਂ ਜਦੋਂ ਅਸੀਂ ਮਨ ਦੇ ਵਿਚ ਵਾਹਿਗੁਰੂ ਨੂੰ ਵਸਾਉਂਦੇ ਹਾਂ। ਬੜੀ ਮੁਸ਼ਕਲ ਬਾਤ ਹੈ ਕਿਉਂਕਿ ਪਹਿਲਾਂ ਤਾਂ ਉਸ ਦਾ ਕੋਈ ਰੂਪ, ਰੰਗ, ਰੇਖ, ਭੇਖ ਨਹੀਂ ਹੈ ਤੇ ਜਦੋਂ ਅਸੀਂ ਐਸੇ ਬਚਨ ਪੜ੍ਹਦੇ ਹਾਂ ਮਹਾਂਪੁਰਸ਼ਾਂ ਦੇ ਗੁਰੂਆਂ ਦੇ –

*ਨਹੀਂ ਜਾਨ ਜਾਈ ਕਛੂ ਰੇਖੰ॥*
*ਕਹਾਂ ਬਾਸੁ ਤਾਂ ਕੋ, ਫਿਰਿ ਕਉਨ ਭੇਖੰ॥*
*ਕਹਾ ਨਾਮ ਤਾਂ ਕੈ, ਕਹਾਂ ਕੈ ਕਹਾਵੈ॥*
*ਕਹਾ ਕੈ ਬਖਾਨੋ, ਕਹੇ ਮੋ ਨਾ ਆਵੈ॥*

*(ਅਕਾਸ ਉਸਤਤਿ)*

ਜਿਹੜਾ ਕਹੇ ਵਿਚ ਹੀ ਨਹੀਂ ਆਉਂਦਾ ਤੇ ਜਿਸ ਨੂੰ ਸਮਝ ਹੀ ਨਹੀਂ ਸਕਦੇ, ਜਿਸ ਨੂੰ ਅਗੰਮ ਤੇ ਅਗੋਚਰ ਕਹਿੰਦੇ ਨੇ, ਉਹ ਮਨ ਵਿਚ ਕਿਵੇਂ ਵਸੇ? ਬਹੁਤ ਮੁਸ਼ਕਲ ਹੈ ਇਹ ਬਾਤ। ਕੇਵਲ ਵਿਸ਼ਵਾਸ ਕਰਨਾ ਪੈਂਦਾ ਹੈ ਕਿ ਇਥੇ ਜਿੰਨਾ ਕੁਝ ਦਿਸਦਾ ਹੈ ਇਸ ਤੋਂ ਪਰਲੇ ਪਾਸੇ ਜਿਥੇ ਮੈਂ ਨਹੀਂ ਸੋਚ ਸਕਦਾ, ਜਿਥੇ ਮੈਨੂੰ ਨਹੀਂ ਦਿਸ ਸਕਦਾ, ਜਿਸ ਨੂੰ ਮੈ ਨਹੀਂ ਜਾਣ ਸਕਦਾ, ਜਿਥੇ ਮੇਰੇ ਮਨ ਦੀ ਪਹੁੰਚ ਨਹੀਂ, ਮੇਰੀ ਬੁੱਧੀ ਦੀ ਪਹੁੰਚ ਨਹੀਂ, ਮੇਰਾ ਚਿਤ ਜਿਸ ਨੂੰ ਠੀਕ ਨਹੀਂ ਕਰ ਸਕਦਾ ਉਹ ਇਕ ਪਰਮ ਸੱਤਾ ਹੈ, ਪਿਆਰੀ ਸੱਤਾ। ਜਿਸ ਨੂੰ ਸਾਡੇ ਗੁਰੂ ਪਿਆਰ ਕਰਦੇ ਰਹੇ ਨੇ, ਮੇਰੇ ਮਹਾਂਪੁਰਸ਼ ਜਿਸ ਨੂੰ ਪਿਆਰ ਕਰਦੇ ਰਹੇ, ਉਹ ਪਿਆਰਾ ਹੈ, ਉਸ ਨੂੰ ਪਿਆਰਾ ਕਹਿੰਦੇ ਨੇ। ਸਤਿ ਹੈ, ਚਿਤ ਹੈ, ਅਨੰਦ ਹੈ ਤੇ ਪ੍ਰਿਅ ਹੈ – ਪਿਆਰਾ ਹੈ, ਪਿਆਰ ਕਰਦਾ ਹੈ ਉਹ ਸਾਰਿਆਂ ਨੂੰ ਤੇ ਪਿਆਰ ਦਾ ਰੂਪ ਧਾਰ ਕੇ ਹਰੇਕ ਦੇ ਨਾਲ ਰਹਿੰਦਾ ਹੈ –

*ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥*

*(ਜਾਪੁ ਸਾਹਿਬ)*

ਅਨੁਰਾਗ ਪਿਆਰ ਨੂੰ ਕਹਿੰਦੇ ਨੇ। ਹਰ ਪਾਸੇ ਉਹ ਪਿਆਰ ਦਾ ਰੂਪ ਧਾਰਨ ਕਰਕੇ ਸਾਰੀ ਸ੍ਰਿਸ਼ਟੀ ਦਾ ਵਿਕਾਸ ਕਰਦਾ ਹੈ, ਔਗੁਣ ਨਹੀਂ ਕਿਸੇ ਦੇ ਚਿਤਾਰਦਾ, ਕਿਸੇ ਨੂੰ ਮਾੜਾ ਨਹੀਂ ਕਹਿੰਦਾ। ਉਸ ਦਾ ਨਾਉਂ ਹੀ ਪਤਿਤ ਪਾਵਨ ਹੈ। ਜਿਹੜੇ ਪਤਿਤ ਹੋ ਜਾਣ ਬਹੁਤ ਪਾਪ ਕਰ-ਕਰ ਕੇ, ਉਨ੍ਹਾਂ ਨੂੰ ਵੀ ਪਵਿੱਤਰ ਕਰਨ ਵਾਲਾ। ਉਹ ਗਿਣਤੀ ਨਹੀਂ ਲਿਆਉਂਦਾ। ਫੇਰ ਇਹ ਸਵਾਲ ਹੁੰਦਾ ਹੈ ਕਿ ਜੀ! ਫੇਰ ਉਨ੍ਹਾਂ ਨੂੰ ਤਾਂ ਕੋਈ ਦੰਡ ਨਾ ਮਿਲਿਆ, ਉਨ੍ਹਾਂ ਨੇ ਪਾਪ ਕਰੇ ਮਾੜੇ ਕੰਮ ਕਰੇ। ਜੇ ਵਾਹਿਗੁਰੂ ਦੀ ਦ੍ਰਿਸ਼ਟੀ ਐਨੀ ਹੈ ਪਾਵਨ ਕਰਨ ਵਾਲੀ, ਫੇਰ ਤਾਂ ਕੋਈ ਗੱਲ ਨਾ ਬਣੀ। ਮਹਾਰਾਜ ਕਹਿੰਦੇ ਏਸ ਤਰ੍ਹਾਂ ਨਹੀਂ ਬਾਤ ਭਾਈ। ਜਦੋਂ ਉਹ ਅਰਦਾਸ ਕਰਦਾ ਹੈ ਤਨੋ, ਮਨੋ ਹੋ ਕੇ ਉਸ ਦਾ ਸੰਬੰਧ ਜੁੜ ਜਾਂਦਾ ਹੈ, ਵਾਹਿਗੁਰੂ ਔਗੁਣ ਨਹੀਂ ਚਿਤਾਰਦਾ ਪਰ ਇਸ ਦੇ ਜੋ ਕਰਮ ਨੇ ਕੀਤੇ ਹੋਏ ਓਹੀ ਇਸ ਦੇ ਦੁਖ ਸੁਖ ਦੇ ਹੇਤੂ ਬਣਦੇ ਨੇ ਇਨ੍ਹਾਂ ਨੂੰ ਹੀ ਭੋਗਦਾ ਹੈ। ਆਪਣੇ ਕਰਮਾਂ ਨੂੰ ਆਪੇ ਹੀ ਭੋਗਦਾ ਹੈ।

*ਆਪੇ ਬੀਜਿ ਆਪੇ ਹੀ ਖਾਹੁ॥* *ਪੰਨਾ - 4*

ਕਿੱਕਰਾਂ ਦੇ ਬੀਜ ਬੀਜਣ ਤੋਂ ਬਾਅਦ ਕਿੱਕਰਾਂ ਹਰੀਆਂ ਹੋਣੀਆਂ ਹੀ ਨੇ। ਇਸੇ ਤਰ੍ਹਾਂ ਜਿਹੋ ਜਿਹੇ ਕੋਈ ਕਰਮ ਕਰਦਾ ਹੈ ਉਸ ਨੂੰ ਕਰਮ ਭੋਗਣੇ ਪੈਂਦੇ ਨੇ ਕਿਉਂਕਿ ਹੁਕਮ ਦੀ ਕਿਰਿਆ ਚਲ ਰਹੀ ਹੈ। ਇਨ੍ਹਾਂ ਸਾਰਿਆਂ ਤੋਂ ਨਿਰਲੇਪ ਜੋ ਵਾਹਿਗੁਰੂ ਜੀ ਨੇ ਉਹ ਤਾਂ ਸਦਾ ਹੀ ਅਨੰਦ ਰੂਪ ਹੈ। ਸਤਿ ਹੈ, ਚਿਤ ਹੈ, ਅਨੰਦ ਹੈ। ਸੋ ਉਸ ਹਸਤੀ ਦੇ ਉੱਤੇ ਵਿਸ਼ਵਾਸ ਲਿਆਉਣਾ ਪੈਂਦਾ ਹੈ ਕਿਉਂਕਿ ਉਸ ਦਾ ਰੂਪ ਰੰਗ ਨਹੀਂ ਹੈ ਕੋਈ ਵੀ। ਰੂਪ ਰੰਗ ਸਾਰੀ ਮਾਇਆ ਦਾ ਹੈ। ਜੋ ਵੀ ਸਾਡੇ ਅੰਦਰ ਅਕਾਰ ਆਏਗਾ, ਜੋ ਵੀ ਅੰਦਰ ਸਾਡੇ ਚਿਤਵਨੀ ਆਏਗੀ ਉਹ ਸਭ ਮਾਇਆ ਦਾ ਹੀ ਰੂਪ ਰੰਗ ਹੋਏਗਾ ਕਿਉਂਕਿ ਜਿਸ ਚੀਜ਼ ਦਾ ਨਾਮ ਹੈ, ਰੂਪ ਹੈ ਕੋਈ, ਸ਼ਕਲ ਹੈ, ਕੋਈ ਵਜੂਦ ਹੈ ਉਹ ਸਾਰੀ ਹੀ ਮਾਇਆ ਹੋਇਆ ਕਰਦੀ ਹੈ। ਮਾਇਆ ਦਾ ਕੰਮ ਇਹ ਹੁੰਦਾ ਹੈ –

*ਏਹ ਮਾਇਆ ਜਿਤੁ ਹਰਿ ਵਿਸਰੈ*
*ਮੋਹੁ ਉਪਜੈ ਭਾਉ ਦੂਜਾ ਲਾਇਆ॥* *ਪੰਨਾ - 921*

ਇਸ ਦਾ ਕੰਮ ਹੁੰਦਾ ਹੈ ਕਿ ਵਾਹਿਗੁਰੂ ਨੂੰ ਭੁਲਾ ਕੇ ਰੱਖਣਾ, ਯਾਦ ਨਾ ਆਉਣ ਦੇਣਾ। ਕੀਰਤਨ ਵੀ ਕਰਦਾ ਹੈ ਆਦਮੀ ਫੇਰ ਵੀ ਭੁੱਲਿਆ ਹੀ ਰਹਿੰਦਾ ਹੈ, ਕਥਾ ਵੀ ਕਰਦਾ ਹੈ, ਫੇਰ ਵੀ ਭੁਲਿਆ ਹੀ ਰਹਿੰਦਾ ਹੈ, ਬਾਣੀ ਪੜ੍ਹਦਾ ਹੈ ਉਸ ਤੋਂ ਬਾਅਦ ਫੇਰ ਭੁੱਲਿਆ ਰਹਿੰਦਾ ਹੈ। ਯਾਦ ਵਿਚ ਨਹੀਂ ਵਸਦਾ। ਸੋ ਮਹਾਰਾਜ ਕਹਿੰਦੇ ਜੇ ਯਾਦ ਵਿਚ ਵਸ ਜਾਵੇ –

*ਹਰਿ ਮਨਿ ਤਨਿ ਵਸਿਆ ਸੋਈ॥* *ਪੰਨਾ - 629*

ਉਹ ਫੇਰ ਮਨ ਤੇ ਤਨ ਕੀ ਕਰੇਗਾ? ਤਨ ਓਹੀ ਕੰਮ ਕਰੇਗਾ ਜਿਹੜੇ ਉਸ ਨੂੰ ਭਾਉਂਦੇ ਹੋਣਗੇ, ਦੂਸਰਾ ਨਹੀਂ ਕਰੇਗਾ। ਬੁਰੇ ਥਾਂ ਚੱਲ ਕੇ ਨਹੀਂ ਜਾਏਗਾ, ਜ਼ੁਬਾਨ ਬੁਰਾ ਬੋਲੇਗੀ ਨਹੀਂ, ਨਿੰਦਿਆ ਨਹੀਂ ਕਰੇਗੀ, ਚੁਗਲੀ ਨਹੀਂ ਕਰੇਗੀ, ਈਰਖਾ ਨਹੀਂ ਕਰੇਗਾ ਮਨ। ਇਸ ਤਰ੍ਹਾਂ ਕੋਈ ਮੈਲੀ ਚੀਜ਼ ਇਸ ਦੇ ਵਿਚ ਨਹੀਂ ਆਏਗੀ ਕਿਉਂਕਿ ਇਸ ਦੇ ਵਿਚ ਉਹ ਪੂਰਨ ਰੂਪ ਵਿਚ ਵਸ ਗਿਆ ਵਾਹਿਗੁਰੂ। ਵਸਿਆ ਹੋਇਆ ਤਾਂ ਹੁਣ ਵੀ ਹੈ ਸਭ ਦੇ ਅੰਦਰ ਐਸਾ ਨਹੀਂ ਹੈ ਕਿ ਵਸਿਆ ਨਹੀਂ ਲੇਕਿਨ ਸਾਡੇ ਅੰਦਰ ਸੰਬੰਧ ਟੁੱਟ ਗਿਆ। ਜਿਥੇ ਅਸੀਂ ਰਹਿੰਦੇ ਹਾਂ ਤੇ ਜਿਥੇ ਪ੍ਰਮੇਸ਼ਰ ਰਹਿੰਦਾ ਹੈ ਦੋਹਾਂ ਦਾ ਆਪਸ ਵਿਚ ਕੋਈ ਜੋੜ ਨਹੀਂ ਬਣਦਾ। ਵਿਚਾਲੇ ਇਕ ਪੜਦਾ ਪੈ ਗਿਆ। ਉਹ ਜਿਹੜੀ ਧਾਰਾ ਹੈ ਉਹ ਆਉਂਦੀ ਨਹੀਂ ਹੈ, ਜੇ ਉਹ ਪਿਆਰ ਦੀ ਧਾਰਾ ਨਾ ਆਵੇ ਤਾਂ ਕਿੰਨਾ ਹੀ ਧਨ ਹੋਵੇ, ਕਿੰਨਾ ਹੀ ਸੋਹਣਾ ਹੋਵੇ, ਕਿੱਡਾ ਹੀ ਵਿਦਵਾਨ ਹੋਵੇ–

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***
***ਪੰਨਾ - 253***

ਸੋ ਜੇ ਪਿਆਰ ਦੀ ਧਾਰਾ ਨਹੀਂ ਆਉਂਦੀ ਤਾਂ ਉਹ ਪੜਦਾ ਆ ਜਾਂਦਾ ਹੈ। ਜਿਵੇਂ ਅਸੀਂ ਜਦੋਂ ਕਾਰ ਚਲਾਉਂਦੇ ਹਾਂ ਇਕ ਪਤਲਾ ਜਿਹਾ ਕਾਗਜ਼ distributor ਦੀਆਂ ਤਾਰਾਂ ਵਿਚ ਰੱਖ ਦਿਓ ਇਕ ਇਕ ਪਤਲਾ ਜਿਹਾ। ਬੈਟਰੀ ਵੀ ਕਰੰਟ ਦੇ ਰਹੀ ਹੈ, ਇੰਜਣ ਵੀ ਠੀਕ ਹੈ, ਤਾਰਾਂ ਵੀ ਠੀਕ ਨੇ ਲੇਕਿਨ ਉਹ ਪਾਸ ਨਹੀਂ ਹੋ ਰਹੀ, ਕਰੰਟ, ਉਥੇ ਹੀ ਰੁਕ ਜਾਂਦੀ ਹੈ।

ਇਸੇ ਤਰ੍ਹਾਂ ਦੇ ਨਾਲ ਸਾਡੇ ਅੰਦਰ ਪੜਦਾ ਹੋਣ ਕਰਕੇ ਵਾਹਿਗੁਰੂ ਦੀ ਜੋ ਲਹਿਰ ਹੈ ਪਿਆਰ ਦੀ ਉਸ ਦਾ ਜੋ ਅਨੁਭਵ ਹੈ, ਉਹ ਸਾਡੇ ਅੰਦਰ ਆਉਂਦਾ ਨਹੀਂ ਹੈ, ਸੁੱਕੇ ਰਹਿੰਦੇ ਹਾਂ ਅਸੀਂ। ਜੇ ਲਗਨ ਹੈ ਤਾਂ ਫੇਰ ਆਦਮੀ ਰੋਂਦਾ ਹੈ ਕਿ ਮੈਨੂੰ ਕੁਝ ਲੱਭਿਆ ਨਹੀਂ, ਕਿਉਂ ਨਹੀਂ ਤੁਸੀਂ ਦਇਆਲੂ ਹੁੰਦੇ? ਉਹ ਤਾਂ ਦਇਆਲੂ ਹੈ ਪਰ ਸਾਡੇ ਵਿਚ ਫਰਕ ਹੈ। ਮਹਾਰਾਜ ਕਹਿੰਦੇ –

***ਧਨ ਪਿਰ ਕਾ ਇਕ ਹੀ ਸੰਗਿ ਵਾਸਾ***
***ਵਿਚਿ ਹਉਮੈ ਭੀਤਿ ਕਰਾਰੀ॥ ਪੰਨਾ - 1263***

ਹਉਮੈ ਦੀ ਕੰਧ ਬਣ ਗਈ ਬੜੀ ਕਰਾਰੀ ਬਹੁਤ ਪਤਲੀ –

***ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥***
***ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥***
***ਪੰਨਾ - 624***

ਉਹ ਦੂਰ ਨਹੀਂ ਹੁੰਦੀ। ਏਸ ਕਰਕੇ ਉਹ ਸਾਡੇ ਮਨ ਦੇ ਵਿਚ ਹੁੰਦਾ ਹੋਇਆ ਵੀ –

***ਮਨ ਮਹਿ ਆਪਿ ਮਨ ਅਪੁਨੇ ਮਾਹਿ॥***
***ਨਾਨਕ ਕੀਮਤਿ ਕਹਨੁ ਨ ਜਾਇ॥ ਪੰਨਾ - 279***

ਇਸ ਮਨ ਦੇ ਵਿਚ ਰਹਿੰਦਾ ਹੋਇਆ ਵੀ ਉਹ ਮਹਿਸੂਸ ਨਹੀਂ ਹੋ ਰਿਹਾ ਸਾਨੂੰ ਕਿਉਂਕਿ ਵਿਚਾਲੇ ਇਕ ਪੜਦਾ ਪੈ ਗਿਆ ਹਉਮੈ ਦਾ, 'ਮੈਂ' ਦਾ ਪੜਦਾ ਪੈ ਗਿਆ। ਇਹ 'ਮੈਂ' ਜਾਵੇ ਕਿਵੇਂ? ਕੋਈ ਤਰੀਕਾ ਹੈ? ਮਹਾਰਾਜ ਕਹਿੰਦੇ ਇਕੋ ਹੀ ਤਰੀਕਾ ਹੈ ਕਿ ਸਮਰੱਥ ਗੁਰੂ ਤੋਂ ਮੰਤਰ ਲੈ ਲਓ ਤੇ ਉਸ ਮੰਤਰ ਦਾ ਦਿਨ ਰਾਤ ਜਾਪ ਕਰ, ਮਿਹਨਤ ਕਰ, ਮਿਹਨਤ ਕਰਕੇ ਇਕ ਸਾਲ, 2 ਸਾਲ, 10 ਸਾਲ, 20 ਸਾਲ ਕੋਈ ਇਸ ਦਾ ਨੇਮ ਨਹੀਂ ਹੈ। ਇਸ ਦਾ ਲਗਾਤਾਰ ਜਾਪ ਕਰੀ ਜਾਹ, ਦਿਨ ਰਾਤ ਜਾਪ ਕਰੀ ਜਾਹ। ਜੇ ਕਹੇ ਜੀ! ਕੰਮ ਕਿਹੜੇ ਵੇਲੇ ਕਰੀਏ, ਜੇ ਅਸੀਂ ਜਾਪ ਹੀ ਕਰੀ ਗਏ? ਜਾਪ ਮਨ ਨੇ ਕਰਨਾ ਹੈ, ਜ਼ੁਬਾਨ ਨੇ ਕਰਨਾ ਹੈ, ਕੰਮ ਹੱਥਾਂ ਨੇ ਕਰਨਾ ਹੈ। ਤੁਰਨਾ ਪੈਰਾਂ ਨੇ ਹੈ, ਦੇਖਣਾ ਅੱਖਾਂ ਨੇ ਹੈ, ਸੁਣਨਾ ਕੰਨਾਂ ਨੇ ਹੈ ਤੇ ਉਹ ਤਾਂ ਰਸਨਾ ਦਾ ਕੰਮ ਹੈ। ਰਸਨਾ ਵਿਹਲੀ ਹੁੰਦੀ ਹੈ ਕੋਈ ਕੰਮ ਨਹੀਂ ਰੋਟੀ ਖਾਂਦੇ ਹਾਂ ਤਾਂ ਵੀ ਧਿਆਨ ਨਾਲ ਕਰ ਸਕਦੇ ਹਾਂ, ਰਸਨਾ ਆਪਣਾ ਕੰਮ ਕਰੇ। ਇਹ ਵਿਹਲਾ ਰਹਿੰਦਾ ਹੈ ਇੰਦਰਾ। ਅੱਖਾਂ ਦੇਖਦੀਆਂ ਰਹਿੰਦੀਆਂ ਹਨ ਕਦੇ ਸੁਸਤ ਨਹੀਂ ਹੁੰਦੀਆਂ, ਕੰਨ ਕਦੇ ਵੀ ਗਾਫਲ ਨਹੀਂ ਹੁੰਦੇ, ਮਾੜ੍ਹੀ ਜਿਹੀ ਆਵਾਜ਼ ਆਵੇ ਉਸੇ ਵੇਲੇ ਸੁਣਨ ਲੱਗ ਜਾਂਦੇ ਨੇ। ਸਪਰਸ਼ ਦਾ ਜੋ ਇੰਦਰਾ ਹੈ ਸਾਡੇ ਉਂਗਲੀ ਲਾ ਦਿਓ ਸਾਡੇ ਸਰੀਰ ਨੂੰ ਉਸੇ ਵੇਲੇ ਉਸ ਨੂੰ ਪਤਾ ਲਗ ਜਾਂਦਾ ਹੈ ਲੇਕਿਨ ਜੇ ਗਾਫਲ ਹੁੰਦੀ ਹੈ ਤਾਂ ਰਸਨਾ ਹੋਇਆ ਕਰਦੀ ਹੈ। ਇਸ ਨੂੰ ਰਸ ਨਹੀਂ ਆਇਆ ਤੇ ਰਸ ਨਾ ਆਉਣ ਕਰਕੇ ਇਹ ਇਸ ਪਾਸੇ ਨੂੰ ਚਲਦੀ ਨਹੀਂ।

ਸੋ ਮਹਾਰਾਜ ਕਹਿੰਦੇ ਪਿਆਰਿਓ! ਜੇ ਰਸਨਾ ਕੰਮ ਪੂਰਾ ਨਹੀਂ ਕਰਦੀ ਤਾਂ –

***ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥***
***ਪੰਨਾ - 1363***

ਫੇਰ ਇਸ ਨੂੰ ਕੱਟ ਦੇਣਾ ਚਾਹੀਦਾ ਹੈ –

***ਰੇ ਜਿਹਬਾ ਕਰਉ ਸਤ ਖੰਡ॥***
***ਜਾਮਿ ਨ ਉਚਰਸਿ ਸ੍ਰੀ ਗੋਬਿੰਦ॥ ਪੰਨਾ - 1163***

ਤੇਰੇ ਮੁਖ ਤੋਂ ਕਦੇ ਵੀ ਵਾਹਿਗੁਰੂ, ਗੋਬਿੰਦ, ਅੱਲਾ, ਨਾਰਾਇਣ, ਰਾਮ ਨਹੀਂ ਨਿਕਲਦਾ ਤੇ ਤੇਰਾ ਤਾਂ 100 ਟੁਕੜਾ ਕਰ ਦੇਣਾ ਚਾਹੀਦਾ ਹੈ ਕਿਉਂਕਿ ਤੂੰ ਆਪਣੇ ਫਰਜ਼ ਤੋਂ ਉਲਟੀ ਹੋਈ ਹੋਈ ਹੈਂ। ਰਸਨਾ ਦਿੱਤੀ ਹੀ ਪ੍ਰਮੇਸ਼ਰ ਨੇ ਨਾਮ ਜੱਪਣ ਵਾਸਤੇ ਸੀ।

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ ਕਿ ਜੇ ਮਨ ਦੇ ਵਿਚ ਵਸਾਉਣਾ ਹੈ, ਤਨ ਦੇ ਵਿਚ ਵਸਾਉਣਾ ਹੈ। ਜਦੋਂ ਮਨ ਦੇ ਵਿਚ ਵਸ ਗਿਆ ਤਾਂ ਤਨ ਦੇ ਵਿਚੋਂ ਆਪੇ ਹੀ ਵਸ ਜਾਣਾ ਹੈ। ਜੋ ਚੀਜ਼ ਮਨ ਵਿਚ ਵਸਦੀ ਹੈ ਉਹ ਤਨ ਵਿਚ ਵੀ ਵਸਦੀ ਹੈ। ਮਨ ਦੇ ਵਿਚ ਕ੍ਰੋਧ ਵਸ ਜਾਵੇ ਤਨ ਨੂੰ ਰੋਗੀ ਕਰ ਦਏਗਾ ਕਿਉਂਕਿ ਤਨ ਵਿਚ ਉਸ ਦਾ ਅਸਰ ਹੋ ਗਿਆ, ਤਨ ਵਿਚ ਵਸ ਗਿਆ। ਮਨ ਦੇ ਅੰਦਰ ਕੋਈ ਡਰ ਵਸ ਜਾਵੇ, ਮਿਹਦਾ ਵੀ ਕੰਮ ਕਰਨ ਤੋਂ ਹਟ ਜਏਗਾ, ਭੁੱਖ ਲੱਗਣ ਤੋਂ ਹੱਟ ਜਾਏਗੀ ਕਿਉਂਕਿ ਤਨ ਵਿਚ ਵੀ ਆ ਵਸਿਆ ਉਹ ਖਿਆਲ। ਮਹਾਰਾਜ ਕਹਿੰਦੇ ਜੇ ਮਨ ਦੇ ਵਿਚ ਵਸ ਜਾਵੇ ਵਾਹਿਗੁਰੂ ਤਾਂ ਕੋਈ ਦੁਨੀਆਂ ਦਾ ਰੋਗ ਨਹੀਂ ਲੱਗੇਗਾ ਸਰੀਰ ਨੂੰ, ਤੰਦਰੁਸਤ ਹੋ

# ਹਿਮਾਲੀਅਨ ਯੋਗੀ ਦਾ ਸੰਗ
# (Walking With Himalayan Master)

*ਡਾ. ਜਸਟਿਨ ਓਬਰਾਇਨ*

*ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ*

## ਮੈਂ ਕੌਣ ਹਾਂ

ਮਨੁੱਖ ਦਾ ਜਨਮ ਕੇਵਲ ਇਕ ਹਾਦਸਾ ਨਾ ਹੋ ਕੇ ਇਕ ਘਟਨਾ ਹੈ, ਇਸ ਘਟਨਾ ਦਾ ਇਕ ਮਨੋਰਥ ਹੈ, ਮੰਤਵ ਹੈ। ਮਨੁੱਖ ਦਾ ਜਨਮ ਕੋਈ ਉਦੇਸ਼, ਆਦਰਸ਼ ਪ੍ਰਾਪਤੀ ਹੈ, ਉਦੇਸ਼ ਹੈ, ਵਾਹਿਗੁਰੂ ਨਾਲ ਮੇਲ ਉਸ ਨਾਲ ਇਕ ਹੋ ਕੇ ਪ੍ਰਮਾਤਮਾ ਵਿਚ ਲੀਨ ਹੋ ਕੇ ਜੀਵਨ ਜੀਉਣਾ ਤੇ ਸੰਸਾਰ ਤੋਂ ਉਪਰ ਰਹਿਣਾ, ਸੰਸਾਰ ਵਿਚ ਵਿਚਰਨਾ ਪਰ ਉਪਰ ਰਹਿ ਕੇ ਪਰ੍ਹੇ ਰਹਿ ਕੇ। ਹਰ ਇਕ ਮਨੁੱਖ ਜਦੋਂ ਸੰਸਾਰ ਵਿਚ ਆਉਂਦਾ ਹੈ ਉਸ ਕੋਲ ਉਹ ਸਾਰੇ ਸਾਧਨ, ਸਾਰੇ ਉਪਰਾਲੇ ਹੁੰਦੇ ਹਨ ਜਿਨ੍ਹਾਂ ਨਾਲ ਉਹ ਆਪਣੇ ਉਦੇਸ਼ ਦੀ ਪ੍ਰਾਪਤੀ ਕਰ ਸਕਦਾ ਹੈ। ਮਨੁੱਖ ਨੂੰ ਆਪਣੇ ਸਾਧਨ ਆਪਣੇ ਸ੍ਰੋਤ ਬੜੀ ਸੂਝ, ਬੂਝ ਤੇ ਬੜੀ ਸਮਝਦਾਰੀ ਨਾਲ ਵਰਤਣੇ ਚਾਹੀਦੇ ਹਨ।

ਆਧੁਨਿਕ ਸਿਖਿਆ ਸਾਨੂੰ ਸੰਸਾਰ ਵਿਚ ਵਿਚਰਨ ਦੀ, ਸੰਸਾਰ ਵਿਚ ਸਫਲ ਹੋਣ ਵਿਚ ਸਹਾਇਤਾ ਕਰਦੀ ਹੈ। ਅੱਜ ਦੀ ਸਿਖਿਆ ਸਾਨੂੰ ਆਪਣਾ ਆਪ ਜਾਨਣ ਵਿਚ ਸਹਾਈ ਨਹੀਂ ਹੁੰਦੀ। ਜਦੋਂ ਅਸੀਂ ਉਚ ਵਿਦਿਆਲਿਆਂ ਵਿਚੋਂ, ਵਿਸ਼ਵ ਵਿਦਿਆਲਿਆਂ 'ਚੋਂ ਕਾਮਯਾਬ ਹੋ ਕੇ ਚੰਗੇ ਨੰਬਰ ਲੈ ਕੇ ਪਾਸ ਹੁੰਦੇ ਹਾਂ, ਬਾਹਰ ਨਿਕਲਦੇ ਹਾਂ ਸਾਨੂੰ ਮਹਿਸੂਸ ਹੁੰਦਾ ਹੈ, ਸਾਡਾ ਅੰਦਰ ਖਾਲੀ ਹੈ, ਕੋਈ ਸੰਤੁਸ਼ਟੀ ਨਹੀਂ। ਜੀਵਨ ਦਾ ਪ੍ਰਸ਼ਨ, ਉਥੇ ਹੀ ਖੜ੍ਹਾ ਰਹਿੰਦਾ ਹੈ, ਉਹ ਪ੍ਰਸ਼ਨ ਹੈ, ਮੈਂ ਕੌਣ ਹਾਂ? ਮੈਂ ਕਿਥੋਂ ਆਇਆ ਹਾਂ? ਜੀਵਨ ਮਨੋਰਥ ਕੀ ਹੈ? ਮੈਂ ਕਿਥੇ ਜਾਵਾਂਗਾ? ਉਹ ਸਿਖਿਆ ਜਿਹੜੀ ਸਾਨੂੰ ਖੁਸ਼ੀਆਂ ਬਖਸ਼ ਸਕਦੀ ਹੈ, ਅਨੰਦ ਦੇ ਸਕਦੀ ਹੈ, ਦੁਖਾਂ ਸੰਤਾਪਾਂ ਤੋਂ ਛੁਟਕਾਰਾ ਦੁਆ ਸਕਦੀ ਹੈ ਉਹ ਤਾਂ ਕਿਤੇ ਹੈ ਹੀ ਨਹੀਂ, ਉਹ ਤਾਂ ਸਾਡੇ ਜੀਵਨ ਦਾ ਹਿੱਸਾ ਹੀ ਨਹੀਂ ਹੈ। ਸਾਨੂੰ ਇਹ ਦੱਸਿਆ ਹੀ ਨਹੀਂ ਜਾਂਦਾ ਕਿ ਅੰਦਰ ਕਿਸ ਤਰ੍ਹਾਂ ਜਾਣਾ ਹੈ, ਆਪਣੇ ਅੰਦਰ ਕਿਵੇਂ ਝਾਤੀ ਮਾਰਨੀ ਹੈ, ਪ੍ਰਮਾਤਮਾ ਨੂੰ ਕਿਵੇਂ ਆਪਣੀ ਆਤਮਾ ਵਿਚ ਦੇਖਣਾ ਹੈ, ਕਿਵੇਂ ਅੰਦਰੋਂ ਪੁਸ਼ਟੀ ਲੈਣੀ ਹੈ, ਸੰਪੂਰਨ ਹੋਣਾ ਹੈ।

ਆਪਣੇ ਆਪ ਨੂੰ ਜਾਨਣ ਲਈ ਤੁਹਾਨੂੰ ਕਿਤੇ ਜਾਣਾ ਨਹੀਂ ਪੈਂਦਾ, ਤੁਹਾਨੂੰ ਸਮੱਸਤ ਤੋਂ ਸੂਖਮ ਤੇ ਜਾਣਾ ਪੈਂਦਾ ਹੈ, ਫੇਰ ਉਸ ਤੋਂ ਅੱਗੇ ਹੋਰ ਸੂਖਮ ਤਕ ਤੇ ਅੰਤ ਵਿਚ ਕੇਵਲ ਸੂਖਮ ਤੇ ਜੋ ਜੀਵਨ ਦਾ ਤੱਤ ਹੈ, ਤੁਹਾਨੂੰ ਆਪਾ ਚੀਨ ਕੇ ਅੰਦਰ ਜਾ ਕੇ ਲੱਭਣਾ ਪੈਂਦਾ ਹੈ, ਖੋਜਣਾ ਪੈਂਦਾ ਹੈ, ਤੁਹਾਨੂੰ ਅਭਿਆਸ ਕਰਨਾ ਪੈਂਦਾ ਹੈ, ਅਭਿਆਸ ਹੋਰ ਅਭਿਆਸ।

ਡਾ. ਸਵਾਮੀ ਰਾਮ ਜੀ

## ਅਧਿਆਇ ਗਿਆਰ੍ਹਵਾਂ

### ਦੋ ਪਾਸੇ ਦਾ ਜੀਵਨ

ਮੈਂ ਬਾਹਰ ਬਾਗ ਵਿਚ ਖੜ੍ਹਾ ਸੀ ਤੇ ਆਸ ਕਰ ਰਿਹਾ ਸੀ ਕੋਈ ਆ ਜਾਵੇ ਤਾਂ ਰਲ ਕੇ ਅਸੀਂ ਇਹ ਕੂੜਾ ਕਰਕਟ ਸਾਫ ਕਰ ਦੇਈਏ, ਇਸ ਤਰ੍ਹਾਂ ਦੂਸਰਿਆਂ ਦੀ ਸਹਾਇਤਾ ਨਾਲ ਕੰਮ ਛੇਤੀ ਹੋ ਜਾਏਗਾ। ਪਤਾ ਹੀ ਨਹੀਂ ਲੱਗਾ ਕਿ ਕਿਥੋਂ ਮੁੰਡਿਆਂ ਦਾ ਟੋਲਾ ਆ ਗਿਆ, ਮੈਂ ਇਕ ਦਮ ਹੈਰਾਨ ਹੋ ਗਿਆ ਕਿ ਇਹ ਇਕ ਦਮ ਕਿਥੋਂ ਆ ਗਏ, ਮੈਂ ਤਾਂ ਕਿਸੇ ਨੂੰ ਕਿਹਾ ਹੀ ਨਹੀਂ। ਮੈਂ ਉਨ੍ਹਾਂ ਨੂੰ ਕੰਮ ਕਰਦਿਆਂ ਦੇਖ ਹੀ ਰਿਹਾ ਸੀ ਕਿ ਸਵਾਮੀ ਜੀ ਆ ਗਏ, ਤੁਹਾਨੂੰ ਕੇਵਲ ਸੋਚਣ ਦੀ ਲੋੜ ਹੈ, ਉਨ੍ਹਾਂ ਨੇ ਕਿਹਾ। ਮੈਂ ਉਨ੍ਹਾਂ ਵਲ ਬੜੇ ਸੰਦੇਹ ਨਾਲ ਦੇਖਣ ਲਗ ਪਿਆ, ਮੈਨੂੰ ਇਹ ਸਮਝਣ ਨੂੰ ਇਕ ਮਿੰਟ ਲੱਗਾ ਕਿ ਇਹ ਮੁੰਡੇ ਸਵਾਮੀ ਜੀ

ਨੇ ਭੇਜੇ ਹਨ ਕਿਉਂਕਿ ਮੈਂ ਇਸ ਤਰ੍ਹਾਂ ਇੱਛਾ ਕੀਤੀ ਸੀ, ਮੈਂ ਤੇਰੇ ਅੰਦਰ ਹੋ ਕੇ ਵੀ ਜੀਵਨ ਜੀਉਂਦਾ ਹਾਂ, ਸਵਾਮੀ ਜੀ ਕਹਿਣ ਲੱਗੇ। ਮੈਂ ਬਿਲਕੁਲ ਹੈਰਾਨ ਰਹਿ ਗਿਆ, ਹੱਕਾ ਬੱਕਾ ਹੋ ਗਿਆ, ਮੈਂ ਅੱਗੇ ਹੋ ਕੇ ਉਨ੍ਹਾਂ ਨੂੰ ਗਲਵੱਕੜੀ ਪਾਈ ਤੇ ਆਪਣਾ ਸਿਰ ਉਨ੍ਹਾਂ ਦੀ ਛਾਤੀ ਤੇ ਰੱਖ ਦਿਤਾ।

ਜਦੋਂ ਮੈਂ ਲੋਇਲਾ ਵਿਸ਼ਵਵਿਦਿਆਲਾ ਦੇ ਆਖਰੀ ਸਾਲ ਵਿਚ ਪੁੱਜਾ ਮੈਂ ਦੋ ਜੀਵਨ ਜੀਣ ਲਗ ਪਿਆ, ਬੁੱਧੀਜੀਵੀਆਂ ਦੀ ਪਰੰਪਰਾ ਅਨੁਸਾਰ ਮੇਰਾ ਸਾਰਾ ਦਿਨ ਵਿਸ਼ਵਵਿਦਿਆਲੇ ਵਿਚ ਲਗਦਾ। ਜਦੋਂ ਸ਼ਾਮ ਪੈਂਦੀ ਮੈਂ ਅਧਿਆਤਮਵਾਦ ਦੇ ਡੂੰਘੇ ਅਨੁਵਾਦ ਵਿਚ ਪੈਂਦਾ ਤੇ ਆਪਣੀ ਚੇਤਨਾ ਨੂੰ ਕੁਰੇਦਦਾ। ਰਾਤ ਨੂੰ ਜਦੋਂ ਮੈਂ ਸਵਾਮੀ ਜੀ ਦੇ ਸਾਮ੍ਹਣੇ ਬੈਠਦਾ ਮੈਨੂੰ ਲਗਦਾ ਜਿਵੇਂ ਮੈਂ ਜਾਦੂਗਰ ਨੂੰ ਸੁਣ ਰਿਹਾ ਹੋਵਾਂ ਤੇ ਸਾਮ੍ਹਣੇ ਜਾਦੂਗਰ ਬੈਠਾ ਹਰ ਇਕ ਸ਼ਕਤੀ ਦਿਖਾਣ ਨੂੰ ਤਿਆਰ ਬੈਠਾ ਹੋਵੇ। ਇਸ ਤਰ੍ਹਾਂ ਮੈਂ ਬਹੁਤ ਉਤੇਜਿਤ ਹੁੰਦਾ, ਐਨਾ ਕਿ ਮੈਂ ਬਚਪਨ ਵਿਚ ਵੀ ਨਹੀਂ ਸੀ ਹੁੰਦਾ।

ਜਦੋਂ ਅਸੀਂ ਕਲਾਸਾਂ ਨਹੀਂ ਸੀ ਲਗਾ ਰਹੇ ਹੁੰਦੇ, ਮੈਂ ਸਵਾਮੀ ਜੀ ਦੇ ਜੀਵਨ ਦੀਆਂ ਕਥਾਵਾਂ ਸੁਣਦਾ। ਉਨ੍ਹਾਂ ਦੇ ਪ੍ਰਵਚਨ ਸੁਣਦਾ, ਰਾਤ ਨੂੰ ਉਨ੍ਹਾਂ ਨਾਲ ਬੈਠੇ ਰਹਿੰਦੇ। ਜੋ ਮੈਂ ਉਨ੍ਹਾਂ ਨਾਲ ਬੈਠ ਕੇ ਸਿਖਿਆ ਉਹ ਬਹੁਤ ਹੀ ਅਨਮੋਲ ਸੀ। ਉਸ ਨਾਲ ਮੇਰੀ ਚੇਤਨਤਾ ਵਿਚ ਵਾਧਾ ਹੋਇਆ, ਮੈਨੂੰ ਮਨੁੱਖੀ ਚੇਤਨਤਾ ਦੀ ਵਡਿਆਈ ਦਾ ਪਤਾ ਲੱਗਾ। ਮੈਂ ਜੋ ਵੀ ਗਰੀਕ ਜਾਂ ਮੱਧ ਕਾਲੀਨ ਦੀ ਫਿਲੌਸਫੀ ਪੜ੍ਹੀ ਸੀ, ਮੈਨੂੰ ਇਸ ਤਰ੍ਹਾਂ ਕੇਵਲ ਕਿਤਾਬੀ ਗਿਆਨ ਹੀ ਪ੍ਰਾਪਤ ਹੋਇਆ ਸੀ ਪਰ ਸਰੀਰ ਤੇ ਮਨ ਦਾ ਸਬੰਧ, ਸਰੀਰ ਤੇ ਦਿਮਾਗ ਦੇ ਸਬੰਧ ਬਾਰੇ ਮੈਨੂੰ ਕੋਈ ਵੀ ਗਿਆਨ ਪ੍ਰਾਪਤ ਨਹੀਂ ਹੋਇਆ ਸੀ। ਤਰਕ ਤੋਂ ਅੱਗੇ ਉਹ ਕਿਤੇ ਨਹੀਂ ਲੈ ਜਾਂਦੇ। ਮੇਰੇ ਸਾਥੀ ਮਨ ਨੂੰ ਕੇਵਲ ਇਕ ਵਿਵੇਕਸ਼ੀਲ ਵਿਸ਼ਾ ਹੀ ਸਮਝਦੇ ਹਨ ਜਿਸ ਦੀਆਂ ਬੇਅੰਤ ਧਾਰਨਾ ਹਨ ਤੇ ਬੇਅੰਤ ਸਿਧਾਂਤ ਹਨ। ਉਨ੍ਹਾਂ ਦੇ ਜੀਵਨ ਇਸ ਸਿਧਾਂਤ ਦਾ ਪ੍ਰਤੀਕ ਹਨ। ਉਨ੍ਹਾਂ ਦਾ ਵਤੀਰਾ ਬਿਲਕੁਲ ਇਸ ਤਰ੍ਹਾਂ ਹੁੰਦਾ ਜਿਵੇਂ ਕੋਈ ਡਾਕਟਰ ਬਣਨ ਲਈ ਦਾਖਲ ਹੋਏ ਤੇ ਪਹਿਲੀ ਪੁਸਤਕ ਪੜ੍ਹ ਕੇ ਹੀ ਆਪਣੇ ਆਪ ਨੂੰ ਡਾਕਟਰ ਸਮਝਣ ਲਗ ਪਵੇ।

ਪੀਰ ਵਿਲਾਇਤ ਖਾਨ ਜਦੋਂ ਸਾਡੇ ਆਸ਼ਰਮ ਆਏ ਉਨ੍ਹਾਂ ਨੇ ਮੇਰੇ ਜੀਵਨ ਤੇ ਬਹੁਤ ਪ੍ਰਭਾਵ ਪਾਇਆ। ਉਨ੍ਹਾਂ ਨੇ ਦੱਸਿਆ ਕਿ ਅੱਜ ਦਾ ਭੌਤਿਕ ਵਿਗਿਆਨ, ਪ੍ਰਕ੍ਰਿਤੀ ਵਿਗਿਆਨ, ਪੁਰਾਤਨ ਸਿਖਿਆ ਦੇ ਬਹੁਤ ਨੇੜੇ ਹੋ ਗਿਆ ਹੈ। ਮੈਨੂੰ ਉਨ੍ਹਾਂ ਦਾ ਆਸ਼ਰਮ ਵਿਚ ਆ ਕੇ ਰਹਿਣਾ ਬਹੁਤ ਹੀ ਚੰਗਾ ਲੱਗਾ, ਖਾਸ ਕਰਕੇ ਜਦੋਂ ਮੈਂ ਤੇ ਥਰੀਸਾ ਉਨ੍ਹਾਂ ਨੂੰ ਹਵਾਈ ਅੱਡੇ ਤੇ ਛੱਡਣ ਗਏ, ਉਹ ਅਨੁਭਵ ਬਹੁਤ ਹੀ ਚੰਗਾ ਲੱਗਾ। ਜਦੋਂ ਉਥੇ ਪਹੁੰਚ ਕੇ ਪਤਾ ਲੱਗਾ ਕਿ ਜਹਾਜ਼ ਚਾਰ ਘੰਟੇ ਲੇਟ ਹੈ ਤਾਂ ਹੋਰ ਵੀ ਚੰਗਾ ਲੱਗਾ। ਉਹ ਇਕ ਸੂਫੀ ਹਨ, ਉਨ੍ਹਾਂ ਨੇ ਸਾਨੂੰ ਆਪਣੇ ਪਿਤਾ ਦੀਆਂ ਗੱਲਾਂ ਸੁਣਾ ਕੇ ਸਾਨੂੰ ਪੂਰੀ ਤਰ੍ਹਾਂ ਨਾਲ ਕੀਲ ਕੇ ਰੱਖਿਆ। ਉਨ੍ਹਾਂ ਦੇ ਪਿਤਾ ਦਾ ਨਾਮ ਸੂਫੀ ਹਜ਼ਰਤ ਇਨਾਇਤਖਾਨ ਸੀ। ਉਨ੍ਹਾਂ ਨੇ ਸਾਨੂੰ ਆਪਣੀ ਇਕ ਖਾਸ ਰੁਚੀ ਬਾਜ਼ ਪਾਲਣ ਬਾਰੇ ਦੱਸਿਆ।

ਕੁਝ ਸਾਲਾਂ ਵਿਚ ਮੈਂ ਸਵਾਮੀ ਜੀ ਨੂੰ ਉਘੇ ਸਿਖਿਅਕਾਂ ਨਾਲ ਤੇ ਹੋਰ ਪਤਵੰਤਿਆਂ ਨਾਲ ਗੱਲਬਾਤ ਕਰਦਿਆਂ ਦੇਖਿਆ, ਮੈਂ ਬਿਲਕੁਲ ਉਨ੍ਹਾਂ ਦੇ ਨਾਲ ਖੜ੍ਹਾ ਸੀ ਜਦੋਂ ਉਨ੍ਹਾਂ ਨੇ ਅਨੰਦਮਈ ਮਾਂ ਨਾਲ ਗੱਲਬਾਤ ਕੀਤੀ ਤੇ ਉਨ੍ਹਾਂ ਨੂੰ ਗਲਵਕੜੀ ਵਿਚ ਲਿਆ। ਜਦੋਂ ਪੀਰ ਵਲਾਇਤਖਾਨ ਨਾਲ ਗੱਲਬਾਤ ਕੀਤੀ, ਸੁਆਮੀ ਸਚਿਦਾਨੰਦ ਜੀ ਨਾਲ, ਯੋਗੀ ਭਜਨ ਨਾਲ, ਐਸ਼ਲੇ ਮੌਨਟੈਗੋ ਨਾਲ, ਵਾਟਰੂ ਉਹਾਸ਼ੂ ਨਾਲ ਗਬੀ ਜ਼ਮਾਨ, ਗਬੀ ਗਿਲਬਰ ਨਾਲ, ਡੇਵਸ, ਵਰਜੀਨੀਆ ਸਾਟੀਰ ਨਾਲ ਇਰੀਨਾ ਟਿਊਡੀ ਨਾਲ ਜਗਦੀਸ਼ ਦਾਵੇ ਨਾਲ ਮਨੂ ਸ਼੍ਰੀ ਚਿਤਰਭਾਨੂ ਨਾਲ, ਵਸੰਤ ਲਾਡ ਗੋਸੁਆਮੀ ਕ੍ਰਿਆਨੰਦ। ਸਵਾਮੀ ਜੀ ਦਾ ਚਿਹਰਾ ਸਦਾ ਖੁਸ਼ੀ ਨਾਲ ਭਰਿਆ ਹੁੰਦਾ ਉਹ ਆਪਣੀ ਸ਼ਕਤੀ ਜਿਵੇਂ ਵੰਡ ਰਹੇ ਹੋਣ ਦਿਲ ਤੇ ਦਿਮਾਗ ਦੋ ਪੱਧਰਾਂ ਤੇ ਮਿਲ ਰਹੇ ਹੋਣ, ਬਾਅਦ ਵਿਚ ਮੈਂ ਸਵਾਮੀ ਜੀ ਨੂੰ ਮੁਲਾਕਾਤ ਬਾਰੇ ਪੁਛਦਾ ਤੇ ਆਮ ਤੌਰ ਤੇ ਸਵਾਮੀ ਜੀ ਮੁਸਕਰਾ ਕੇ ਕਹਿੰਦੇ, ਕਿੰਨੀ ਮਹਾਨ ਆਤਮਾ।

ਇਕ ਸ਼ਾਮ ਸਵਾਮੀ ਜੀ ਨੇ ਮਨ ਤੇ ਸੁਭਾਅ ਤੇ ਪ੍ਰਵਚਨ ਕੀਤੇ। ਉਹ ਕਹਿਣ ਲੱਗੇ, ਮਨ ਦ੍ਵੰਦ ਤੇ ਵਿਪਰੀਤ ਸ਼ਕਤੀਆਂ ਦਾ ਇਕ ਯੁਧ ਸਥਾਨ ਹੈ। ਮਨ ਦਾ ਸੁਭਾਅ ਹੈ ਬਾਹਰ ਵਲ ਜਾਣਾ ਇੰਦ੍ਰੀਆਂ ਵਲ ਦੌੜਨਾ, ਮਨ ਹਰ ਚੀਜ਼ ਦੇ ਚਿੰਨ ਹਰ ਚੀਜ਼ ਦਾ ਅਕਸ ਲੈਣ ਲਈ ਤਿਆਰ ਰਹਿੰਦਾ ਹੈ, ਸਾਰੇ ਵਿਸ਼ੇ ਮਨ ਨੂੰ ਆਪਣੇ ਵਲ ਖਿੱਚਣ ਦੀ ਕੋਸ਼ਿਸ਼ ਕਰਦੇ ਹਨ। ਇਹ ਹੀ ਕਾਰਣ ਹੈ ਇਕ ਆਮ ਬੰਦਾ ਮਾਨਸਿਕ, ਸੰਵੇਗਕ ਤਨਾਓ ਵਿਚ ਫਸਿਆ ਰਹਿੰਦਾ ਹੈ। ਇਸ ਕਾਰਨ ਕਰਕੇ ਸਿਹਤ ਖਰਾਬ ਹੋ ਜਾਂਦੀ ਹੈ। ਹਰ ਵੇਲੇ ਕੁੜ੍ਹਦੇ ਰਹਿੰਦੇ ਹਨ, ਮਨ ਦੇ ਦ੍ਵੰਦ ਨੂੰ ਹੋਰ ਬਲ ਮਿਲਦਾ ਹੈ, ਮਨ ਦੀ ਖਿੱਚ ਧੂ ਹੋਰ ਵਧਦੀ ਹੈ। ਫੇਰ ਉਹ ਆਪਣੇ ਆਪ ਨੂੰ ਨਖੇਧਣ ਲਗ ਪੈਂਦੇ ਹਨ ਕਿਉਂਕਿ ਮਨ ਵਿਚ ਹਰ ਤਰ੍ਹਾਂ ਦੇ ਵਿਚਾਰ ਘੁੰਮਦੇ ਰਹਿੰਦੇ ਹਨ। ਇਸ ਕਰਕੇ ਆਪਣੇ ਆਪ ਨੂੰ ਦੁਖ ਦੇਣਾ, ਤਪਾਉਣਾ ਠੀਕ ਨਹੀਂ ਹੈ ਹਰ ਇਕ ਮਜ਼ਹਬ ਨੇ ਇਸ ਤਰ੍ਹਾਂ ਕਰਨ ਨੂੰ ਨਖੇਦਿਆ ਹੈ।

ਸਵਾਮੀ ਜੀ ਜੋ ਕੁਝ ਵੀ ਕਹਿ ਰਹੇ ਸੀ ਮੈਨੂੰ ਲਗ ਰਿਹਾ ਸੀ ਜਿਵੇਂ ਮੇਰੇ ਪਿਛੋਕੜ ਦੇ ਜੀਵਨ ਬਾਰੇ ਹੀ ਦਸ ਰਹੇ ਹੋਣ, ਮੇਰੇ ਆਪਣੇ ਪਿਛਲੇ ਅਨੁਭਵ ਸਾਮ੍ਹਣੇ ਆ ਰਹੇ ਸੀ, ਜੇ ਮਨ ਨੇ ਸਦਾ ਅਸ਼ਾਂਤ ਹੀ ਰਹਿਣਾ ਹੈ, ਅਸ਼ਾਂਤੀ ਦੇ ਵਿਚਾਰ ਹੀ ਆਪਣੇ ਅੰਦਰ ਰਖਣੇ ਹਨ, ਮਨੁੱਖ ਕਿਵੇਂ ਸੁਤੰਤਰ ਮਹਿਸੂਸ ਕਰ ਸਕਦਾ ਹੈ।

ਸਵਾਮੀ ਜੀ ਕਹਿ ਰਹੇ ਸੀ, ਤੁਹਾਡਾ ਮਨ ਸਭ ਤੋਂ ਵੱਡਾ ਤੁਹਾਡਾ ਮਿਤਰ ਹੈ ਤੇ ਸਭ ਤੋਂ ਵੱਡਾ ਦੁਸ਼ਮਣ। ਲੋਕੀ ਸਰੀਰ ਨੂੰ ਸਿਧਾਉਂਦੇ ਹਨ, ਖੇਡਾਂ ਖੇਡਦੇ ਹਨ, ਆਪਣੀ ਸ਼ਕਤੀ ਵਧਾਉਂਦੇ ਹਨ, ਕੀ ਕਦੀ ਉਨ੍ਹਾਂ ਨੇ ਮਨ ਨੂੰ

ਸਿਖਾਣ ਦਾ ਯਤਨ ਕੀਤਾ। ਜੇ ਤੁਸੀਂ ਮਨ ਨੂੰ ਨਹੀਂ ਸਿਧਾਉਂਦੇ ਤਾਂ ਤੁਸੀਂ ਮਨ ਦੇ ਵਿਕਾਰਾਂ ਨੂੰ ਕਿਵੇਂ ਕਾਬੂ ਕਰ ਸਕਦੇ ਹੋ, ਮਨ ਦੀਆਂ ਲਹਿਰਾਂ, ਮਨ ਦੇ ਵਹਿਮ ਭਰਮਾਂ ਨੂੰ ਕਿਵੇਂ ਕੰਟਰੋਲ ਕਰ ਸਕਦੇ ਹੋ। ਤੁਸੀਂ ਤਾਂ ਬਹੁਤ ਠੀਕ ਹੋ, ਚੰਗੇ ਹੋ ਪਰ ਤੁਹਾਡਾ ਮਨ ਤੁਹਾਡੀ ਸਮਸਿਆ ਹੈ। ਇਹ ਹੀ ਕੋਈ ਨਾ ਕੋਈ ਸਮੱਸਿਆ ਤੁਹਾਡੇ ਲਈ ਖੜ੍ਹੀ ਕਰਕੇ ਰਖਦਾ ਹੈ।

ਮੈਨੂੰ ਬੜਾ ਅਜੀਬ ਲੱਗਾ ਕਿ ਗੱਡੀ ਦੀ ਤੁਲਨਾ ਮਨ ਨਾਲ ਕੀਤੀ ਗਈ। ਮੈਂ ਤਾਂ ਸਾਰੀ ਜ਼ਿੰਦਗੀ ਮਨ ਨੂੰ ਪੜ੍ਹਨ ਪੜ੍ਹਾਣ ਵਿਚ ਲਗਾਉਂਦਾ ਰਿਹਾ। ਇਕ ਵਿਦਿਆਰਥੀ ਦਾ ਸੁਚੱਜਾ ਹੋਣਾ ਉਸ ਦੀ ਸਮਝ, ਉਹ ਕਿੰਨਾ ਸਮਝ ਸਕਿਆ ਹੈ, ਕੀ ਸਮਝਦਾ ਹੈ ਇਸ ਤੋਂ ਪਤਾ ਲਗਦਾ ਹੈ। ਪੜ੍ਹਾਈ ਦਾ ਮੰਤਵ ਇਹ ਹੀ ਮੰਨਿਆ ਜਾਂਦਾ ਹੈ ਕਿ ਵਿਦਿਆਰਥੀ ਕਿਵੇਂ ਆਪਣੇ ਵਿਚਾਰ ਮਨ ਵਿਚੋਂ ਲੈ ਕੇ ਪੜ੍ਹਾਈ ਵਿਚ ਲਗਾ ਸਕਦਾ ਹੈ। ਏਥੇ ਮੇਰਾ ਗੁਰੂ ਮੈਨੂੰ ਦਸ ਰਿਹਾ ਹੈ ਮਨ ਹੀ ਤੁਹਾਡਾ ਵਿਸ਼ਾ ਹੈ, ਮਨ ਨੂੰ ਸਮਝਣ ਦੀ ਲੋੜ ਹੈ, ਉਸ ਨੂੰ ਜਾਨਣ ਦੀ ਲੋੜ ਹੈ। ਕਿੰਨੀ ਨਵੀਂ ਗੱਲ ਲਗ ਰਹੀ ਹੈ।

ਅੱਗੇ ਚੱਲ ਕੇ ਉਨ੍ਹਾਂ ਨੇ ਆਪਣੇ ਜੀਵਨ ਦੀ ਇਕ ਘਟਨਾ ਸੁਣਾਈ। ਇਕ ਦਿਨ ਸ਼ਾਮ ਨੂੰ ਮੈਂ ਤੇ ਮੇਰੇ ਗੁਰੂ ਭਾਈ ਤੀਹ ਮੀਲ ਤੁਰ ਕੇ ਸ਼ਾਮ ਨੂੰ ਬਦਰੀਨਾਥ ਲੰਘ ਕੇ ਕੋਈ ਦੋ ਮੀਲ ਅੱਗੇ ਜਾ ਕੇ ਆਰਾਮ ਕਰ ਰਹੇ ਸੀ, ਮੈਂ ਬਹੁਤ ਥੱਕਿਆ ਹੋਇਆ ਸੀ ਤੇ ਛੇਤੀ ਹੀ ਸੌਂ ਗਿਆ। ਪਰ ਮੈਂ ਐਨਾ ਥੱਕਿਆ ਹੋਇਆ ਸੀ ਕਿ ਮੇਰੀ ਨੀਂਦ ਵੀ ਉਖੜ ਰਹੀ ਸੀ। ਠੰਢ ਬਹੁਤ ਸੀ ਤੇ ਮੇਰੇ ਕੋਲ ਕੋਈ ਕੰਬਲ ਵੀ ਨਹੀਂ ਸੀ। ਮੈਂ ਆਪਣੇ ਹੱਥ ਗਲੇ ਦੇ ਦੁਆਲੇ ਲਪੇਟ ਲਏ ਤਾਂ ਜੋ ਮੈਨੂੰ ਨਿੱਘ ਆ ਜਾਵੇ, ਆਮ ਤੌਰ ਤੇ ਮੈਨੂੰ ਸੁਪਨੇ ਨਹੀਂ ਆਉਂਦੇ ਪਰ ਉਸ ਰਾਤ ਮੈਨੂੰ ਸੁਪਨਾ ਆਇਆ ਕਿ ਰਾਖਸ਼ਸ਼ ਮੇਰਾ ਗਲਾ ਘੁਟ ਰਿਹਾ ਹੈ, ਉਹ ਦੋਨੋਂ ਹੱਥਾਂ ਨਾਲ ਮੈਨੂੰ ਦਬੋਚ ਰਿਹਾ ਹੈ। ਜਦੋਂ ਮੇਰੇ ਗੁਰੂ ਭਾਈ ਨੇ ਦੇਖਿਆ ਕਿ ਮੈਂ ਸਾਹੋ ਸਾਹ ਹੋਇਆ ਪਿਆ ਹਾਂ, ਮੈਂ ਬਹੁਤ ਕਸ਼ਟ ਵਿਚ ਹਾਂ, ਉਸ ਨੇ ਮੈਨੂੰ ਉਠਾਇਆ। ਮੈਂ ਕਿਹਾ, ਕੋਈ ਮੇਰਾ ਗਲਾ ਘੁੱਟ ਰਿਹਾ ਸੀ, ਉਸ ਨੇ ਮੈਨੂੰ ਦੱਸਿਆ ਕਿ ਮੇਰੇ ਆਪਣੇ ਹੱਥ ਹੀ ਮੇਰਾ ਗਲਾ ਘੁੱਟ ਰਹੇ ਸੀ।

ਜਿਸ ਨੂੰ ਤੁਸੀਂ ਰਾਖਸ਼ਸ਼ ਕਹਿੰਦੇ ਹੋ ਉਹ ਤੁਹਾਡਾ ਹੀ ਹਿੱਸਾ ਹੈ, ਤੁਹਾਡਾ ਆਪਣਾ ਹੀ ਭਾਗ ਹੈ, ਇਹ ਕਹਿਣਾ ਕਿ ਕੋਈ ਰਾਖਸ਼ਸ਼ ਹੈ, ਕੋਈ ਬੁਰੀ ਚੀਜ਼ ਹੈ, ਇਹ ਸਾਡੇ ਆਪਣੇ ਮਨ ਦੀਆਂ ਹੀ ਗੱਲਾਂ ਹਨ, ਅਗਿਆਨ ਹੈ, ਮਨ ਦਾ ਵਿਕਾਰ ਹੈ। ਮਨੁੱਖ ਦਾ ਮਨ ਇਕ ਜਾਦੂਗਰ ਦੇ ਨਾਲ ਇਕ ਅਜੂਬਾ ਵੀ ਹੈ। ਇਹ ਭੂਤ ਪਿਸਾਚ ਵੀ ਬਣ ਸਕਦਾ ਹੈ, ਇਹ ਪ੍ਰਮਾਤਮਾ ਵੀ ਬਣ ਸਕਦਾ ਹੈ। ਕਿਸੇ ਸਮੇਂ ਵੀ ਕੁਝ ਵੀ ਕਰ ਸਕਦਾ ਹੈ। ਇਸ ਦੀਆਂ ਸ਼ਕਤੀਆਂ ਬੇਅੰਤ ਹਨ। ਇਹ ਤੁਹਾਡਾ ਸਭ ਤੋਂ ਵੱਡਾ ਦੋਸਤ ਤੇ ਸਭ ਤੋਂ ਵੱਡਾ ਦੁਸ਼ਮਣ ਬਣ ਸਕਦਾ ਹੈ ਜਿਵੇਂ ਕਿ ਕਬੀਰ ਜੀ ਨੇ ਫੁਰਮਾਇਆ ਹੈ, ***'ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥ ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥ (ਪੰਨਾ 342)'***

ਮਨ ਹੀ ਤੁਹਾਨੂੰ ਸਵਰਗ ਜਾ ਨਰਕ ਦੇ ਸਕਦਾ ਹੈ। ਸਾਧਿਆ ਹੋਇਆ ਮਨ ਸਭ ਤੋਂ ਵੱਧ ਸ਼ਕਤੀਸ਼ਾਲ ਹੋ ਸਕਦਾ ਹੈ। ਪੱਛਮ ਵਿਚ ਅਸੀਂ ਬਾਹਰੀ ਠਾਠ ਬਾਠ ਬਾਰੇ ਵਧੇਰੇ ਗਿਆਨ ਰਖਦੇ ਹਾਂ, ਬਾਹਰੀ ਆਦਰਸ਼ ਸਾਡੇ ਜੀਵਨ ਦਾ ਆਧਾਰ ਹਨ। ਕਿਸੇ ਹੱਦ ਤਕ ਇਹ ਠੀਕ ਹੈ। ਲੋਕਾਂ ਦੇ ਮਨ ਬਾਹਰੀ ਮਸਲਿਆਂ ਵਿਚ ਐਨੇ ਉਲਝੇ ਪਏ ਹਨ ਕਿ ਉਹ ਆਪਣੇ ਅੰਦਰ ਦੇਖਣ ਲਈ ਤਿਆਰ ਹੀ ਨਹੀਂ। ਸੰਸਾਰ ਤਾਂ ਝਮੇਲਿਆਂ ਦਾ ਗੜ੍ਹ ਹੈ। ਸੰਸਾਰ ਤੁਹਾਨੂੰ ਸ਼ਾਂਤੀ ਨਹੀਂ ਦੇ ਸਕਦਾ, ਸੰਸਾਰ ਸ਼ਾਂਤ ਹੈ ਹੀ ਨਹੀਂ। ਜੇ ਤੁਸੀਂ ਆਪਣੇ ਮਨ ਨੂੰ ਬਾਹਰੀ ਬਣਾ ਕੇ ਰਖੋਗੇ ਤਾਂ ਤੁਹਾਨੂੰ ਇਸ ਦਾ ਕੋਈ ਲਾਭ ਨਹੀਂ ਮਿਲਣ ਵਾਲਾ।

ਮਨੁੱਖ ਦਾ ਮਨ ਸਮੇਂ ਨਾਲ, ਜਗ੍ਹਾ ਨਾਲ ਹਰ ਤਰ੍ਹਾਂ ਦੀ ਅਪੱਤੀ ਨਾਲ ਸਮਝੋਤਾ ਕਰ ਲੈਂਦਾ ਹੈ। ਅਸੀਂ ਇਹੋ ਜਿਹੇ ਸਮਾਜ ਵਿਚ ਰਹਿੰਦੇ ਹਾਂ ਜਿਸ ਕੋਲ ਸਮਾਂ ਨਹੀਂ ਹੈ। ਇਹ ਇਕ ਨਸ਼ੇ ਦੀ ਤਰ੍ਹਾਂ ਚਲਦਾ ਹੈ। ਜੇ ਲੋਕੀ ਆਪਣੇ ਭੂਤਕਾਲ ਭੁੱਲਣ ਨਾਲ ਤੇ ਆਪਣੇ ਭਵਿੱਖ ਦੀ ਤਿਆਰੀ ਨਾ ਕਰਨ, ਦੂਸਰੇ ਸ਼ਬਦਾਂ ਵਿਚ ਜੇ ਕੇਵਲ ਉਹ ਆਪਣੇ ਵਰਤਮਾਨ ਵਿਚ ਹੀ ਰਹਿਣ ਤਾਂ ਉਹ ਬਿਲਕੁਲ ਤਬਾਹ ਹੋ ਜਾਣਗੇ, ਐਨੇ ਬਿਮਾਰ ਹੋ ਜਾਣਗੇ ਕਿ ਹੁਣ ਨਾਲੋਂ ਵੀ ਵੱਧ। ਪੂਰਬ ਦੀ ਸਮੱਸਿਆ ਹੈ ਸੁਸਤੀ। ਪੱਛਮ ਵਿਚ ਹਰ ਚੀਜ਼ ਦੀ ਰਫਤਾਰ ਹੈ। ਪੱਛਮ ਦਾ ਜੀਵਨ ਐਨਾ ਕਾਹਲਾ ਹੈ, ਹਰ ਗੱਲ ਦੀ ਐਨੀ ਛੇਤੀ ਹੈ, ਜਲਦੀ ਹੈ ਕਿ ਅੰਤਰਮੁਖੀ ਹੋਣ ਦਾ ਵਿਹਲ ਹੀ ਨਹੀਂ, ਜ਼ਰੂਰਤ ਹੀ ਨਹੀਂ ਸਮਝਦੇ, ਸਮੇਂ ਸਥਾਨ, ਕਾਰਣ ਦੇ ਅੱਗੇ ਦੇਖਣਾ ਹੀ ਨਹੀਂ ਚਾਹੁੰਦੇ। ਕਿਉਂਕਿ ਇਹ ਇਸ ਦੇ ਅੱਗੇ ਦੇਖਣਾ ਹੀ ਨਹੀਂ ਚਾਹੁੰਦੇ। ਇਸ ਕਰਕੇ ਕਦੇ ਸਾਂਤੀ ਮਿਲ ਹੀ ਨਹੀਂ ਸਕਦੀ। ਸ਼ਾਂਤੀ ਲਈ ਤੁਹਾਨੂੰ ਮਨ ਨਾਲ ਦੋਸਤੀ ਕਰਨੀ ਪੈਂਦੀ ਹੈ।

ਇਹ ਆਖਰੀ ਗੱਲ ਪਹਿਲਾਂ ਪਹਿਲਾਂ ਬੜੀ ਅਜੀਬ ਲਗਦੀ ਸੀ। ਮਨ ਨਾਲ ਦੋਸਤੀ! ਇਹ ਕੀ ਗੱਲ ਹੋਈ। ਫੇਰ ਸਵਾਮੀ ਜੀ ਦੇ ਬਚਨ ਬਾਣ ਦੀ ਤਰ੍ਹਾਂ ਕਲੇਜੇ ਵਿਚ ਲਗ ਗਏ। ਮੈਨੂੰ ਯਾਦ ਆਇਆ ਕਿ ਲੋਕੀ ਆਮ ਹੀ ਕਹਿੰਦੇ ਹਨ ਮੇਰੇ ਦਿਮਾਗ ਵਿਚ ਰੌਲਾ ਪਿਆ ਹੋਇਆ ਹੈ, ਆਵਾਜ਼ਾਂ ਆ ਰਹੀਆਂ ਹਨ। ਉਨ੍ਹਾਂ ਦੇ ਵਿਚਾਰ ਦਿਮਾਗ ਵਿਚ ਆ ਕੇ ਵਜਦੇ ਹਨ ਉਨ੍ਹਾਂ ਨੂੰ ਔਖਾ ਹੋਇਆ ਪਿਆ ਹੈ। ਜਦੋਂ ਵੀ ਕਦੀ ਉਹ ਸਫਲ ਨਹੀਂ ਹੁੰਦੇ ਉਨ੍ਹਾਂ ਦੇ ਮਨ ਵਿਚ ਰੌਲਾ ਪੈ ਜਾਂਦਾ ਹੈ, ਪਿਛੋਕੜ ਉਨ੍ਹਾਂ ਨੂੰ ਸਤਾਉਂਦਾ ਹੈ, ਉਨ੍ਹਾਂ ਨੂੰ ਆਪਣੀਆਂ ਗਲਤੀਆਂ ਯਾਦ ਆਉਂਦੀਆਂ ਹਨ।

ਸਵਾਮੀ ਜੀ ਜਿਵੇਂ ਮੇਰੇ ਮਨ ਨੂੰ ਦੇਖ ਕੇ ਹੀ ਕਹਿ ਰਹੇ ਹੋਣ, ਆਪਣੇ ਮਨ ਨਾਲ ਦੋਸਤੀ ਕਰੋ, ਲੜਾਈ ਨਾ ਕਰੋ, ਕਿਸੇ ਵੀ ਵਿਚਾਰ ਨੂੰ ਲਕੋਵੋ ਨਾ, ਉਸ ਨੂੰ ਲਾਂਭੇ ਨਾ ਕਰੋ। ਪਿਆਰ ਨਾਲ ਵਿਅਕਤੀਤ੍ਵ ਬਦਲ ਜਾਂਦਾ ਹੈ, ਪਿਆਰ ਹਰ ਚੀਜ਼ ਦਾ ਸੁਭਾਅ ਬਦਲ ਦਿੰਦਾ ਹੈ। ਮਨ

